ਇਕ ਗੰਦੇ ਤੇ ਡੂੰਘੇ ਚਬੱਚੇ ਵਿਚ ਸਿੱਟ ਕੇ ਪੁਤ੍ਰਾਂ ਨੂੰ ਕੱਢਣ ਲਈ ਆਖਿਆ ਓਨ੍ਹਾਂ ਕਿਹਾ(ਦਮੜੀ ਦੀ ਬੁੱਢੀ ਟਕਾ ਸਿਰ ਮੁਨਾਈ) ਇਕ ਪੈਸਾ ਯਾ ਸੇਰ ਦਾਣੇ ਦੇ ਕੇ ਕਿਸੇ ਮਜੂਰ ਤੋਂ ਕਢਾ ਲਵਾਂਗੇ, ਤੁਸੀਂ ਡੇਰੇ ਚੱਲੋ ਅਸੀਂ ਗੰਦੇ ਚਿੱਕੜ ਵਿੱਚ ਪਈਏ, ਸੱਟ ਖਾਈਏ,ਕਿਆ ਚੰਗਾ ਹੈ?ਹੋਰ ਸਿੱਖਾਂ ਨੇ ਭੀ ਆਖਿਆ ਜੀ ਸਾਹਿਬਜ਼ਾਦੇ ਸੱਚ ਆਖਦੇ ਹਨ। ਜਾਂ ਲਹਿਣੇ ਵੱਨੀਂ ਤੱਕਯਾ ਤਾਂ ਇਨ ਝੱਟ ਪੱਟ ਚੁਬੱਚੇ ਵਿੱਚ ਵੜ ਕੇ ਕਟੋਰਾ ਕੱਢ, ਧੋ ਮਾਂਜ ਬਾਬੇ ਦੇ ਹੱਥ ਦਿੱਤਾ, ਆਪ ਕੱਪੜੇ ਧੋਕੇ ਇਸ਼ਨਾਨ ਕਰ ਡੇਰੇ ਆ ਗਿਆ ॥ (੭) ਇੱਕ ਵਾਰੀ ਬਹੁਤ ਝੜੀ ਲੱਗੀ, ਬਰਖਾ ਨੇ ਤਿੰਨ ਦਿਨ ਲੰਗਰ ਨਾ ਹੋਣ ਦਿੱਤਾ, ਸਿੱਖਾਂ ਅਰਜ਼ ਕਰੀ ਸੰਗਤ ਭੁੱਖੀ ਹੈ, ਹੁਕਮ ਹੋਯਾ ਤਪ ਕਰੋ, ਦੋ ਦਿਨ ਹੋਰ ਗੁਜਰੇ ਤਾਂ ਸਿੱਖਾਂ ਨੂੰ ਭੁੱਖੇ ਡਾਮਾਂ ਡੋਲ ਫਿਰਦੇ ਦੇਖਕੇ (ਵਰਖਾ ਥੰਮ੍ਹੀਂ ਤੋਂ) ਇੱਕ ਟਿੱਬੇ ਉਤੇ ਕਿੱਕਰ ਹੇਠ ਜਾ ਬੈਠੇ, ਸ੍ਰੀ ਚੰਦ ਨੂੰ ਆਖਿਆ ਬੱਚਾ ਸ੍ਰੀ ਚੰਦ! ਏਸ ਉੱਤੇ ਚੜ੍ਹਕੇ ਹਲੂਣਾ ਦੇਹ, ਮਿਠਾਈ ਗਿਰੇ। ਓਹ ਬੋਲਿਆ ਹੁਣ ਠੀਕ ਸੱਤ੍ਰੇ ਬਹੱਤ੍ਰੇ ਹੋ ਗਏ, ਆਪ ਹੀ ਲਿਖਾ ਚੁਕੇ ਹੋ "ਸਤਰ ਕਾ ਮਤਿ ਹੀਣ ਅਸੀਹਾਕਾ ਵਿਉਹਾਰ ਨ ਪਾਵੈ"। ਏਸੇ ਤਰਾਂ ਲਖਮੀਚੰਦ ਬੋਲਿਆ ਤੁਸੀਂ ਕਮਲੇ ਹੋ ਗਏ ? ਅਸੀਂ ਤਾਂ ਨਹੀਂ ਹੋਏ ਕਦੇ ਕਿੱਕਰਾਂ ਉਤੋਂ ਭੀ ਮਿਠਾਈ ਝੜੀ ਹੈ ?ਕੰਡੇ ਤੇ ਕੌੜੀਆਂ ਫਲੀਆਂ ਝੜ ਪੈਣਗੀਆਂ ਹੋਰ ਸਿੱਖ ਭੀ ਬਹੁਤ ਸਾਰੇ ਓਨ੍ਹਾਂ ਦੇ ਹੀ ਬਚਨ ਦੀ ਗਵਾਹੀ ਦੇਣ ਲੱਗੇ। ਫੇਰ ਗੁਰੂ

ਜੀ ਬੋਲੇ ਬੱਚਾ ਲਹਣਿਆਂ ! ਤੂੰ ਹੀ ਸੰਗਤ ਨੂੰ ਮਿਠਾਈ ਛਕਾ, ਕਿੱਕਰ ਹਲਾ। ਏਸੇਨੇ ਸ਼ੀਘ੍ਰ ਚੜ੍ਹਕੇ ਹਲਾਈਤਾਂ ਮਿਠਾਈ ਦੇ ਢੇਰ ਲੱਗ ਗਏ, ਸੰਗਤ ਨੇ ਰੱਜਕੇ ਛਕੀ, ਬਾਕੀ ਪੱਲੇ ਬੰਨ੍ਹੀ। (੮) ਇਕ ਦਿਨ ਸਿੱਖੀ ਪਰਖਣ ਵਾਸਤੇ ਫਟੇ ਪੁਰਾਣੇ ਮੈਲੇ ਕੁਚੈਲੇ ਕੱਪੜੇ ਹੱਥ ਵਿੱਚ ਛੁਰਾ ਤੇ ਡੰਡਾ ਚਾਰ ਪੰਜ ਕੁੱਤੇ ਕੁੱਤੀਆਂ ਲੈਕੇ ਅਤਿ ਭਿਆਨਕ ਸਾਂਹਸੀਆਂ ਗੰਧੀਲਿਆਂ ਜੈਸਾ ਵੇਸ ਕਰਕੇ ਜੰਗਲ ਵਿੱਚੋਂ ਧਰਮਸਾਲਾ ਵਿੱਚ ਆ ਵੜੇ, ਜੇਹੜਾ ਅੱਗੇ ਆਵੇ, ਪੁੱਛਣ ਤੂੰ ਕੌਣ ਹੈਂ, ਜੋ ਆਖੇ ਮੈਂ ਆਪਦਾ ਸਿੱਖ ਹਾਂ, ਓਸੇ ਨੂੰ ਡੰਡੇ ਮਾਰਨ ਲੱਗ ਜਾਣ, ਬਹੁਤ ਸਿੱਖ ਕੁੱਟੇ, ਭਾਂਜ ਪੈ ਗਈ। ਓੜਕ ਦਰਯਾ ਕਿਨਾਰੇ ਗਏ ਤਾਂ ਜੇਹੜੇ ਭਾਈ ਬੁੱਢੇ ਵਰਗੇ ਬੜੇ ਸਿਦਕੀ ਸੇ ਸਭ ਨੂੰ ਸੁਣਾਕੇ ਆਖਿਆ ਜੋ ਮੇਰਾ ਸਿੱਖ ਹੈ ਮੇਰੇ ਪਿੱਛੇ ਆਵੇ। ਅੱਗੇ ਗਏ ਤਾਂ ਲੱਗੇ ਸੋਟੇ ਢੀਮਾਂ ਮਾਰਨ, ਓੜਕ ਹੋਰ ਸਭ ਭੱਜ ਗਏ, ਪੰਜਾਂ ਨੇ ਏਹੋ ਆਖਿਆ ਭਾਵੇਂ ਮਾਰ ਦਿਓ ਪਰ ਪਿੱਛਾ ਨਹੀਂ ਛੱਡਦੇ, ਗੁਰੂ ਜੀ ਗਹਿਰੇ ਜੰਗਲ ਵਿੱਚ ਗਏ, ਰਾਤ ਪੈ ਗਈ, ਅੰਧੇਰਾ ਹੋਗਿਆ ਤਾਂ ਅੱਗੇ ਚਿਤਾ ਬਲਦੀ ਨਜ਼ਰ ਆਈ, ਹੁਕਮ ਕੀਤਾ ਮੇਰੇ ਸਿੱਖ ਹੋ ਤਾਂ ਇਸ ਵਿੱਚ ਪੈ ਜਾਓ। ਏਥੋਂ ਹੋਰ ਸਭ ਪਿੱਛੇ ਹਟ ਗਏ ਇੱਕ ਲਹਿਣਾਂ ਜੀ ਰਹੇ, ਏਹਨਾਂ ਨੇ ਜਦ ਓਸ ਵਿੱਚ ਪ੍ਰਵੇਸ਼ ਕੀਤਾ ਤਾਂ ਇੱਕ ਬੂਟੀ ਦਾ ਢੇਰ ਠੰਢਾ ਸੀਤ ਜੋ ਰਾਤ ਨੂੰ ਅੱਗ ਵਾਂਗੂੰ ਬਲਿਆ ਕਰਦੀ ਹੈ ਦੇਖਿਆ॥

(੯) ਫੇਰ ਇਕ ਦਿਨ ਰਾਵੀ ਕਿਨਾਰੇ ਜਾ ਬੈਠੇ,

ਸੰਗਤ ਉੱਥੇ ਹੀ ਕੱਠੀ ਹੋ ਗਈ, ਇੱਕ ਮੁਰਦਾ ਪਿਆ ਦੇਖਕੇ ਹੁਕਮ ਕੀਤਾ ਜੋ ਸੱਚਾ ਸਿੱਖ ਮੇਰਾ ਹੈ ਸੋ ਮੁਰਦੇ ਨੂੰ ਖਾਵੇ, ਜੋ ਨਾ ਖਾਵੇ, ਸੋ ਚਲਾ ਜਾਵੇ, ਏਹ ਸੁਣਕੇ ਸਭ ਖਿਸਕ ਗਏ। ਗੁਰੂ ਅੰਗਦ ਜੀ ਨੇ ਬੇਨਤੀ ਕੀਤੀ ਪੈਰਾਂ ਵੱਲੋਂ ਖਾਵਾਂ ਕਿ ਸਿਰ ਵੱਲੋਂ? ਹੁਕਮ ਹੋਯਾ ਵਿਚਕਾਰੋਂ, ਜਾਂ ਉਸਦਾ ਪੜਦਾ ਚੁੱਕਿਆ ਤਾਂ ਕੜਾਹ ਪ੍ਰਸ਼ਾਦ ਨਜ਼ਰ ਆਇਆ(੧੦) ਇਕ ਦਿਨ ਸਭਾ ਵਿਚ ਬੈਠਿਆਂ ਬਚਨ ਕੀਤਾ, ਜੇੜ੍ਹਾ ਆਪਣੀ ਮਾਈ ਨੂੰ ਭੋਗੇਗਾ ਓਹ ਸਾਡਾ ਸਿੱਖ ਹੈ, ਬਾਕੀ ਦੇਖਾ ਦੇਖੀ ਦੇ ਤੇ ਮਾਯਾ ਦੇ ਹਨ। ਏਹ ਸੁਣਕੇ ਹੋਰ ਸਭ ਕੋਈ ਮਨ ਵਿੱਚ ਕੋਈ ਜ਼ਾਹਰ ਆਖਣ ਲੱਗ ਪਏ ਜੋ ਠੀਕ ਸਾਹਬਜ਼ਾਦੇ ਆਖਦੇ ਹੁੰਦੇ ਹਨ ਕਿ ਗੁਰੂ ਜੀ ਦੀ ਬੁੱਧੀ ਟਿਕਾਣੇ ਨਹੀਂ ਰਹੀ। ਭਲਾ ਏਹ ਅਨ-ਰਥ ਕੌਣ ਕਰ ਸਕਦਾ ਹੈ? ਪਰੰਤੂ ਲਹਿਣਾ ਜੀ ਚੁਪ ਚਾਪ ਉੱਠਕੇ ਖਡੂਰ ਨੂੰ ਚਲੇ ਗਏ, ਤੇ ਆਪਣੀ ਮਾਤਾ ਦਾ ਮੰਮਾ ਚੁੰਘ ਕਰਕੇ ਚਲੇ ਆਏ, ਜਦ ਆਏ ਤਾਂ ਗੁਰੂ ਜੀ ਨੇ ਪੁੱਛਿਆ ਪੁਰਖਾ! ਮਾਈ ਨੂੰ ਭੋਗ ਆਯਾ ਹੈਂ? ਤਾਂ ਹੱਥ ਜੋੜਕੇ ਅੰਗਦ ਜੀ ਬੋਲੇ ਭੋਗ ਆਯਾ ਹਾਂ। ਤੇ ਆਖਿਆ ਸੱਚੇ ਪਾਤਸ਼ਾਹ! ਪ੍ਰਥਮੇ ਤਾਂ ਮਾਯਾ ਨੂੰ ਸਭ ਪੁਰਖ ਭੋਗਦੇ ਹਨ, ਮਾਯਾ ਪ੍ਰਕ੍ਰਿਤੀ ਏਹੋ ਸਭ ਦੀ ਜਨਨੀ ਹੈ, ਦੂਸਰੇ ਮੈਂ ਮਾਤਾ ਦਾ ਮੰਮਾ ਚੁੰਘ ਆਯਾ ਹਾਂ, ਏਹੋ ਮਾਈ ਦਾ ਭੋਗਣਾ ਹੈ॥

---o---

## ਗੁਰਿਆਈ ਮਿਲਣੀ

ਐਡੀ ਵੱਡੀ ਡੂੰਘੀ ਦਲੀਲ ਤੇ ਸਿਦਕ ਬੁੱਧੀ ਦੇਖਕੇ ਦਸ ਪ੍ਰਕਾਰ ਦੀਆਂ ਭੁਲਾਣੀਆਂ ਕਸੌਟੀਆਂ ਦੇਕੇ ਜਦ ਲਹਿਣੇ ਜੀ ਨੂੰ ਬਾਰਾਂ ਵੰਨੀਂ ਦੇ ਕੰਚਨ ਵਾਂਗੂੰ ਸੁੱਧ ਗੁਰਿਆਈ ਦੇ ਲਾਇਕ ਦੇਖ ਲੀਤਾ ਤਾਂ ਬਾਬੇ ਜੀ ਨੇ ਬਹੁਤ ਖੁਸ਼ੀ ਹੋਕੇ ਲਹਿਣੇ ਜੀ ਨੂੰ ਭੁਜਾ ਵਿੱਚ ਘੁੱਟ ਕੇ ਗਲ ਨਾਲ ਲਾ ਲੀਤਾ ਅਤੇ ਬਚਨ ਕੀਤਾ ਅੰਗਦਾ! ਤੈਂ ਅਸਾਨੂੰ ਅੰਗ ਦਿੱਤਾ ਸੀ ਹੁਣ ਅਸਾਂ ਤੈਨੂੰ ਆਪਣਾ ਅੰਗ ਦੇਕੇ ਤੇਰਾ ਨਾਮ ਅੰਗਦ ਰਖਿਆ ਤੂੰ ਅੱਜ ਤੋਂ ਅੰਗਦ ਹੋਯਾ ਤੇ ਸਾਰੇ ਸੰਸਾਰ ਸਮੁੰਦ੍ਰ ਥੀਂ ਤਾਰਨ ਦਾ ਮਲਾਹ ਹੋਯਾ॥

ਏਤਨੇ ਨਾਲ ਹੀ ਅੰਗਦ ਜੀ ਦੇ ਕਪਾਟ ਖੁਲ੍ਹ ਗਏ, ਰਿੱਧੀ ਸਿੱਧੀ ਬ੍ਰਹਮ ਗਯਾਨ ਸਭ ਸਾਖਯਾਤ ਹੋਗਿਆ, ਗੁਰ ਮੰਤ੍ਰ ਜਪਣਦੀ ਤੇ ਉਪਦੇਸ਼ ਕਰਨਦੀ ਸਭ ਰੀਤਿ ਤਾਂ ਪਹਿਲੇ ਹੀ ਸਮਝਾ ਰਖੀ ਸੀ, ਸਭ ਸੰਗਤ ਦਾ ਦਰ-ਬਾਰ ਤੇ ਕੜਾਹ ਪ੍ਰਸ਼ਾਦ ਕਰਾਕੇ ਅੰਗਦ ਜੀ ਨੂੰ ਇਸ਼-ਨਾਨ ਕਰਵਾ ਨਵੀਨ ਪੁਸ਼ਾਕੀ ਪਹਿਨਾ ਆਪਣੀ ਗੱਦੀ ਉਤੇ ਬਠਾ ਬਾਬੇ ਬੁੱਢੇ ਤੋਂ ਕਸਰ ਦਾ ਤਿਲਕ ਕਰਵਾ ਪੰਜ ਪੈਸੇ ਇਕ ਨਾਰੀਅਲ ਅੱਗੇ ਰੱਖ ਕੇ ਤ੍ਰਿੰਨ ਪ੍ਰਕ੍ਰਮਾਂ ਕਰਕੇ ਅੰਗਦ ਜੀ ਅੱਗੇ ਮੱਥਾ ਟੇਕ ਦਿੱਤਾ। ਅੰਗਦ ਜੀ ਜਦਪਿ ਏਸ ਬੋਝ ਨੂੰ ਉਠਾਉਂਣਾ ਨਹੀਂ ਚਾਹੁੰਦੇ ਸੇ, ਪਰ ਗੁਰੂ ਨਾਨਕ ਸਾਹਿਬ ਮਰਯਾਦਾ ਪੁਰਸ਼ੋਤਮ ਨੇ ਆਪਣਾ

ਬਚਨ ਮਨਾ ਲਿਆ। ੧੩ ਮਘਰ ਸੰਮਤ ੧੫੯੪ ਬਿ: ਨੂੰ ਗੱਦੀ ਦੇ ਮੱਥਾ ਟੇਕ ਸੰਗਤਾਂ ਤੋਂ ਟਿਕਾ ਦਿੱਤਾ, ਤੇ ਬਾਬੇ ਬੁੱਢੇ ਆਦਿਕ ਸਭ ਸਿੱਖਾਂ ਨੂੰ ਹੁਕਮ ਸੁਣਾਯਾ ਕਿ ਅੱਜ ਤੋਂ ਅੰਗਦ ਜੀ ਨੂੰ ਮੇਰਾ ਸਰੂਪ ਮੰਨਣਾ, ਏਹ ਜਗਤ ਗੁਰੂ ਸੰਗਤਾਂ ਦੇ ਤਾਰਨਹਾਰਾ ਮਲਾਹ ਕੀਤਾ ਗਿਆ ਹੈ। ਜੋ ਏਸਨੂੰ ਮੇਰਾ ਰੂਪ ਨਾ ਮੰਨੇਗਾ ਓਹ ਮੇਰਾ ਸਿੱਖ ਨਹੀਂ, ਮੈਂ ਆਪਣੀ ਕਮਾਈ, ਸ਼ਕਤੀ ਅਕਾਲ ਪੁਰਖ ਦੀ ਬਖਸ਼ੀਸ਼ ਸਭ ਏਸ ਨੂੰ ਬਖਸ਼ੀ ਹੈ। ਏਸ ਬਚਨ ਨੂੰ ਸਭ ਨੇ ਪ੍ਰਵਾਨ ਕੀਤਾ, ਪਰੰਤੂ ਸ੍ਰੀ ਚੰਦ, ਲਖਮੀਚੰਦਜੀ ਮਨ ਵਿੱਚ ਬਹੁਤ ਖਿਝੇ ਤੇ ਵੱਧ ਘੱਟ ਬੋਲਦੇ ਹੋਏ ਬੜੇ ਕ੍ਰੋਧਵਾਨ ਹੋਏ। ਏਸੇ ਕ੍ਰੋਧ ਵਿੱਚ ਸ੍ਰੀ ਚੰਦ ਜੀ ਸਿਰ ਵਿੱਚ ਸੁਆਹ ਪਾਕੇ ਇਕ ਟਾਹਲੀ ਹੇਠ ਪਿੰਡੋਂ ਬਾਹਰ ਜਾ ਬੈਠੇ ਤੇ ਲਖਮੀ ਚੰਦ ਜੀ ਘਰ ਜਾ ਬੈਠੇ॥

ਬਾਬੇ ਜੀ ਨੇ ਪੁੱਤ੍ਰਾਂ ਦਾ ਵਿਰੋਧ ਵਧਦਾ ਦੇਖਕੇ ਅੰਗਦ ਜੀ ਨੂੰ ਆਖਿਆ, ਪੁਰਖਾ ! ਹੁਣ ਤੂੰ ਅਪਣੇ ਨਗਰ ਖਡੂਰ ਜਾਇ ਰਹੁ ਤੇ ਓਥੇ ਹੀ ਰਹਿਣਾ, ਏਥੇ ਨਹੀਂ ਆਵਣਾ, ਅਸੀਂ ਆਪ ਹੀ ਤੇਰੇ ਪਾਸ ਆਵਾਂਗੇ॥

ਬਚਨ ਮੰਨਕੇ ਬੇਵਸ ਹੋਏ ੨ ਗੁਰੂ ਅੰਗਦ ਜੀ ਬਾਬੇ ਨਾਨਕ ਜੀ ਦੇ ਚਰਨਾਂ ਨੂੰ ਬਾਰ ਬਾਰ ਚੁੰਮ ਚੁੰਮ ਕੇ ਨੇਤ੍ਰਾਂ ਤੋਂ ਜਲ ਪੂਰਨ ਕਰਦੇ ਖੰਡੂਰ ਸਾਹਿਬ ਨਿਹਾਲੇ ਜੱਟ ਦੇ ਘਰ (ਜੋ ਗੁਰੂ ਜੀ ਦਾ ਸਿਦਕੀ ਸਿੱਖ ਸੀ) ਜਾ ਠਹਿਰੇ। ਨਿਹਾਲੇ ਦੀ ਇਸਤ੍ਰੀ ਭਿਰਾਈ ਨਾਮ ਗੁਰੂ ਅੰਗਦ ਜੀ ਨੂੰ ਦੇਖਕੇ ਬਾਗ ਬਾਗ ਹੋ ਗਈ, ਅਤਿ ਸਰਧਾ

ਨਾਲ ਚਰਨਾਂ ਉੱਤੇ ਮੱਥਾ ਟੇਕਿਆ। ਗੁਰੂ ਜੀ ਨੇ(ਜਿਨ੍ਹਾਂ ਨੂੰ ਬਾਬੇ ਜੀ ਦੇ ਵਿਯੋਗ ਦਾ ਵੈਰਾਗ ਹੋ ਰਿਹਾ ਸੀ) ਬੜਾ ਹੌਸਲਾ ਕਰਕੇ ਆਖਿਆ, ਮਾਈ ! ਸਾਨੂੰ ਇਕ ਕੋਠੜੀ ਏਕਾਂਤ ਦੇਹ ਤੇ ਓਸ ਵਿੱਚ ਬੈਠਕੇ ਬਾਹਰੋਂ ਜੰਦਰਾ ਲਾ ਛੱਡ। ਮਾਈ ਨੇ ਓਸੇ ਤਰ੍ਹਾਂ ਕੀਤਾ ਤੇ ਗੁਰੂ ਜੀ ਦੇ ਕਹੇ ਅਨੁਸਾਰ ਰੋੜਾਂ ਦਾ ਬਿਸਤ੍ਰਾ ਕਰ ਦਿੱਤਾ, ਉਸ ਉਪਰ ਬੈਠਕੇ ਗੁਰੂ ਅੰਗਦ ਜੀ ਤਪੱਸਯਾ ਕਰਨ ਲੱਗੇ, ਅੱਠੀ ਪਹਿਰੀਂ ਪਾਉਭਰ ਦੁੱਧ ਤੇ ਚਾਰ ਤੋਲੇ ਦੀ ਇਕ ਫੁਲਕੀ ਛਕਣ,ਰਾਤਨੂੰ ਬਾਹਰ ਨਿਕਲ ਜਾਣ ਤੇ ਬਹੁਤ ਤੜਕੇ ਇਸ਼ਨਾਨ ਕਰਕੇ ਫੇਰ ਆ ਬੈਠਣ। ਓਧਰ ਬਾਬਾ ਜੀ ਭੀ (ਪੁਤਰਾਂ ਦੇ ਆਗਿਆਕਾਰੀ ਨਾ ਹੋਣ ਕਰ) ਉਦਾਸ ਹੀ ਰਹਿੰਦੇ ਰਹੇ। ਕਦੇ ਪੱਖੋਕੇ ਪਿੰਡ ਸਾਧਾਰਣ ਸਿੱਖ ਦੇ ਰਹਿਣ, ਕਦੇ ਜੰਗਲ ਵਿੱਚ ਜਾ ਬੈਠਣ, ਕਦੇ ਕਰਤਾਰ ਪੁਰ ਸੰਗਤਾਂ ਨੂੰ ਉਪਦੇਸ਼ ਦੇਣ॥

ਅੱਠ ਮਹੀਨੇ ਗੁਜਰੇ ਤਾਂ ਇਕ ਧੀਰੂ ਨਾਈ ਤੇ ਸਾਧਾਰਨ ਨੂੰ ਨਾਲ ਲੈਕੇ ਚੁਪ ਚਾਪ ਖੰਡੂਰ ਜਾ ਮਾਈ ਭਿਰਾਈ ਤੋਂ ਬੂਹਾ ਖੁਲ੍ਹਾਯਾ ਤਾਂ ਗੁਰੂ ਅੰਗਦ ਜੀ ਦੀ ਅਖੰਡ ਸਮਾਧੀ ਲਗੀ ਹੋਈ ਦੇਖੀ, ਜਿਸ ਸਰੂਪ ਦਾ ਓਹ ਧਯਾਨ ਕਰਦੇ ਸੀ ਓਹ ਆਪਣਾ ਰੂਪ ਗੁਰੂ ਨਾਨਕ ਜੀ ਨੇ ਆਤਮਕ ਵਿਦਯਾ ਦੀ ਸ਼ਕਤੀ ਨਾਲ ਖਿੱਚ ਲਿਆ, ਗੁਰੂ ਅੰਗਦ ਜੀ ਦੇ ਨੇਤ੍ਰ ਖੁਲ੍ਹੇ ਤਾਂ ਓਹੋ ਇਸ਼ਟ ਦੇਵ ਸਤਿਗੁਰੂ ਸਾਮ੍ਹਣੇ ਦੇਖੇ। ਗਦ ਗਦ ਗਿਰਾ ਰੋਮਾਂਚ ਹੋ ਕਰ ਨੇਤ੍ਰ ਬਹਿ ਤੁਰੇ ਤੇ ਚਰਨਾਂ ਉਪਰ ਡਿਗ ਪਏ।

ਬਾਬੇ ਜੀ ਨੇ ਛਾਤੀ ਨਾਲ ਲਗਾ ਕੇ ਗਿਆਨ ਵਿਗਜ਼ਾਨ ਦ੍ਰਿੜ੍ਹਾਯਾ, ਦਿਨੇ ਦੋਵੇਂ ਗੁਰੂ ਓਸ ਕੋਠੜੀ ਵਿਚ ਆ ਬੈਠਣ ਤੇ ਰਾਤ ਨੂੰ ਜੰਗਲ ਵਿਚ ਮੰਗਲ ਕਰਿਆ ਕਰਨ। ਦੋ ਮਹੀਨੇ ਏਸੇ ਪ੍ਰਕਾਰ ਗੁਜ਼ਾਰੇ, ਉਧਰ ਸੰਗਤ ਗੁਰੂ ਨਾਨਕ ਜੀ ਦੇ ਦਰਸ਼ਨ ਬਿਨਾ ਬਿਆਕੁਲ ਹੋਈ ਤਾਂ ਅੰਤ੍ਰਜਾਮੀ ਸਰਬੱਗਜ ਗੁਰੂ ਨਾਨਕ ਜੀ ਨੇ ਕਰਤਾਰ ਪੁਰ ਨੂੰ ਚੱਲਣ ਲੱਗਿਆਂ ਪਿਆਰ ਦਿੱਤਾ, ਪਿੱਠ ਠੋਕ ਕਰ ਬਚਨ ਕੀਤਾ ਪੁਰਖਾ! ਮੈਂ ਜਿਤਨੇ ਜਪ ਤਪ ਕੀਤੇ ਹਨ ਸਭ ਤੇਰੇ ਵਾਸਤੇ ਹਨ, ਤੂੰ ਏਹ ਅਤਿ ਕਠਿਨ ਤਪੱਸਜਾ ਨਾ ਕਰ। ਏਹ ਕਹਿਕੇ ਬਾਬੇ ਜੀ ਨੇ ਤਾਂ ਕਰਤਾਰ ਪੁਰ ਸੰਗਤ ਨੂੰ ਜਾ ਦਰਸ਼ਨ ਦਿੱਤੇ ਅਤੇ ਗੁਰੂ ਅੰਗਦ ਜੀ ਓਸੇ ਪ੍ਰਕਾਰ ਗੁਰਦੇਵ ਜੀ ਦੇ ਧਜਾਨ ਵਿੱਚ ਮਗਨ ਬੈਠੇ ਰਹੇ॥

ਅਜੇ ਚਾਰ ਮਹੀਨੇ ਭੀ ਨਹੀਂ ਹੋਏ ਸੇ ਕਿ ਗੁਰੂ ਅੰਗਦ ਜੀ ਦੇ ਪ੍ਰੇਮ ਨੇ ਐਡੀ ਡਾਢੀ ਖਿੱਚ ਕੀਤੀ ਜੁ ਬਾਬਾ ਜੀ ਸਾਧਾਰਨ ਦੇ ਘਰੋਂ ਤੁਰਕੇ ਝੱਟਪੱਟ ਹੀ ਖਡੂਰ ਆ ਗਏ ਤੇ ਕੋਠੜੀ ਦਾ ਬੂਹਾ ਆ ਖੁਲ੍ਹਾਯਾ, ਗੁਰੂ ਅੰਗਦ ਜੀ ਨੇ ਛੇਤੀ ਨਾਲ ਉੱਠਕੇ ਚਰਨਾਂ ਉੱਪਰ ਸੀਸ ਰਖ ਦਿੱਤਾ, ਬਾਬੇ ਜੀ ਨੇ ਉਠਾ ਗਲੱਵਕੜੀ ਵਿੱਚ ਲੈਕੇ ਪਜ਼ਾਰ ਦਿੱਤਾ। ਤਪ ਕਰਦਿਆਂ ਗੁਰੂ ਅੰਗਦ ਜੀ ਦੀਆਂ ਭਾਵੇਂ ਹੱਡੀਆਂ ਹੀ ਰਹਿ ਗਈਆਂ ਸਨ, ਪਰੰਤੂ ਚੇਹਰੇ ਦੀ ਜੋਤਿ ਅਜੇਹੀ ਸ਼ਕਤੀ ਵਾਲੀ ਸੀ ਕਿ ਕੋਈ ਸਾਹਮਣੇ ਨਹੀਂ ਤੱਕ ਸਕਦਾ ਸੀ॥

ਗੁਰੂ ਨਾਨਕ ਜੀ ਦਾ ਖੰਡੂਰ ਪਹੁੰਚਣਾ ਭੀ ਨਿਹਾਲੇ ਸਿੱਖ ਨੇ ਜ਼ਾਹਰ ਨਾ ਕੀਤਾ ਤੇ ਮਾਈ ਭਿਰਾਈ ਮਨੋ ਤਨੋ ਹੋ ਕੇ ਸੇਵਾ ਕਰਦੀ ਰਹੀ। ਪੰਦ੍ਰਾਂ ਕੁ ਦਿਨ ਗੁਰੂ ਨਾਨਕ ਜੀ ਓਥੇ ਰਹੇ ਤੇ ਆਪਣੀ ਜਾਤ੍ਰਾ ਦੀਆਂ ਸਭ ਕਥਾਂ ਸੁਣਾਈਆਂ। ਜਦ ਬਾਬਾ ਜੀ ਤੁਰਨਾ ਚਾਹੁਣ ਤਦੋਂ ਹੀ ਗੁਰੂ ਅੰਗਦ ਜੀ ਦਾ ਵੈਰਾਗ ਛੁਟ ਪਵੇ। ਫੇਰ ਬਾਬੇ ਜੀ ਨੇ ਜਪੁਜੀ ਸਾਹਿਬ ਤੇ ਮੂਲ ਮੰਤ੍ਰ ਦੇ ਅਰਥ ਦ੍ਰਿੜ੍ਹ ਕਰਾਏ ਤੇ ਕਿਹਾ ਇਸ ਮੰਤ੍ਰ ਦੇ ਜਾਪ ਕਰਨੇ ਕਰ ਦਿਨੋਂ ਦਿਨ ਗਯਾਨ ਵਧਦਾ ਹੈ ਤੇ ਕੋਈ ਜਿੰਨ, ਭੂਤ, ਜਾਦੂ, ਟੂਣਾ ਨੇੜੇ ਨਹੀਂ ਆਂਵਦਾ। ਜਦ ਫੇਰ ਭੀ ਗੁਰੂ ਅੰਗਦ ਜੀ ਦਾ ਮੋਹ ਨਾਂ ਟੁੱਟਿਆ, ਤਾਂ ਬਾਬੇ ਜੀ ਨੇ ਬ੍ਰਹਮ ਵਿੱਦਯਾ ਦਾ ਉਪਦੇਸ਼ ਸਪਸ਼ਟ ਕਰਕੇ ਦ੍ਰਿੜ੍ਹ ਕਰਾਯਾ। ਪਹਿਲੇ ਬ੍ਰਣਾਸ਼੍ਰਮ ਦੇ ਧਰਮ ਦੱਸੇ, ਪੁਨਾ ਵੈਰਾਗ, (ਖਟ ਸੰਪਤੀ) ਸਮ, ਦਮ, ਉਪ੍ਰੰਤਿ ਤਤਿੱਖਯਾ, ਸ਼ਰਧਾ ਸਵਾਧਾਨਤਾ, ਇਨ੍ਹਾਂ ਦੇ ਕਾਰਨ ਸਰੂਪ ਫਲ ਅਵਧਿ ਸਮਝਾ ਕੇ ਮਮੁੱਖਯਤਾ ਦੱਸ ਕਰ ਸ੍ਰਵਣ ਮੰਨਨ, ਨਿਧਯਾਸਨ, ਮਾਖਯਾਤ ਚਾਰ ਪ੍ਰਕਾਰ ਦਾ ਗਯਾਨ ਚਾਰ ਪ੍ਰਕਾਰ ਦੀ ਅਗਨੀ ਦਾ (ਚੁੱਲ੍ਹੇ ਦੀ ੧, ਦਉਂ ਦੀ ੨, ਬੜਵਾਨਲ ਦੀ ੩, ਮਹਾ ਪ੍ਰਲੈ ਦੀ ੪) ਦ੍ਰਿਸ਼ਟਾਂਤ ਦੇਕੇ ਬ੍ਰਹਮ ਗਿਆਨ ਦ੍ਰਿੜ੍ਹ ਕਰਾਯਾ, ਜਿਉਂ ਜਿਉਂ ਬਿਬੇਕਦਾ ਅਭਿਆਸ ਕਰਾਉਂਦੇ ਗਏ ਤਿਉਂ ਤਿਉਂ ਤਿੰਨਾਂ ਦੇਹਾਂ ਪੰਜਾਂ ਕੋਸ਼ਾਂ ਤੋਂ ਆਤਮਾ ਵੱਖਰਾ ਪ੍ਰਮਾਤਮਾ ਦਾ ਰੂਪ ਦ੍ਰਿੜ੍ਹ ਹੁੰਦਾ ਗਿਆ ਫੇਰ ਨੌਂ ਦੇਸ ਕਾਲ ਵਸਤੂ ਈਸ਼ੁਰ

ਦੇ ਨੌਂ ਦੇਸ ਕਾਲ ਵਸਤੂ ਜੀਵ ਦੇ ਵਿਖਾ ਕਰ ਨੌਂ ਪ੍ਰਕਾਰ ਦਾ ਅਭਜਾਸ ਕਰਾਯਾ ਤੇ ਮੁੰਜ ਵਿੱਚੋਂ ਤੀਲ ਵੱਖਰੀ ਕਰ ਦਿਖਾਉਣ ਵਾਂਗੂੰ ਆਤਮਾ ਪਿੰਡ ਤੋਂ, ਪ੍ਰਮਾਤਮਾ ਬ੍ਰਹਮੰਡ ਤੋਂ ਨਜਾਰੇ ਨਜਾਰੇ ਤੇ ਇਕ ਰੂਪ ਕਰ ਦਿਖਾਏ। ਭਾਵੇਂ ਗੁਰੂ ਅੰਗਦ ਜੀ ਤਾਂ ਪਹਿਲੇ ਹੀ ਬਾਬੇ ਜੀ ਦੀ ਕ੍ਰਿਪਾ ਨਾਲ ਪੂਰਨ ਬ੍ਰਹਮ ਗਿਆਨੀ ਜੋਗੀ ਬਣ ਰਹੇ ਸੇ, ਪਰੰਤੂ ਹੋਰ ਸਿਖਾਂ ਵਾਸਤੇ ਬ੍ਰਹਮ ਵਿੱਦਜਾ ਦੀ ਪ੍ਰਕਿਰਿਆ ਪ੍ਰਗਟ ਕਰਨੀ ਜੋਗ ਸੀ, ਏਸ ਕਰਕੇ ਗੁਰੂ ਅੰਗਦ ਜੀ ਦੁਆਰਾ ਪ੍ਰਗਟ ਕੀਤੀ॥

ਜਦ ਬਾਬਾ ਜੀ ਇਸ ਪ੍ਰਕਾਰ ਬ੍ਰਹਮ ਵਿੱਦਜਾ ਦ੍ਰਿੜ੍ਹਾਕੇ ਤੁਰਨ ਲਗੇ ਤਾਂ ਗੁਰੂ ਅੰਗਦ ਜੀ ਨੂੰ ਵੈਰਾਗ ਨਾ [illegible]ਯਾ, ਏਸ ਲਈ ਬਾਬਾ ਜੀ ਬੜੇ ਖੁਸ਼ੀ ਹੋਏ ਤੇ ਥਾਪੀ ਦੇਕੇ ਮੁੜ ਪੱਖੇ ਕੇ ਪਿੰਡ ਸਾਧਾਰਨ ਸਿੱਖ ਦੇ ਘਰ ਆ ਰਹੇ ਤੇ ਓਥੋਂ ਕਰਤਾਰਪੁਰ ਪਹੁੰਚ ਕੇ ਸਣਦੇਹ ਸਚ ਖੰਡ ਨੂੰ ਚਲੇ ਗਏ॥

## ਗੁਰੂ ਅੰਗਦ ਜੀ ਦਾ ਸੁਤੰਤ੍ਰ ਗੁਰੂ ਹੋਣਾ

ਗੁਰੂ ਨਾਨਕ ਜੀ ਦੇ ਪਿੱਛੋਂ ਭਾਵੇਂ ਸਾਹਿਬਜ਼ਾਦੇ ਤਾਂ ਉਸੇ ਗੱਦੀ ਪਰ ਬੈਠਕੇ ਬਥੇਰਾ ਸੰਗਤ ਨੂੰ ਸ਼ਬਦ ਸਾਖੀ ਸੁਣਾ ਰਹੇ, ਪਰ ਸੰਗਤ ਗੁਰਾਂ ਦੇ ਦਰਸ਼ਨ ਉਪਦੇਸ਼ ਬਿਨਾ ਬਜਾਕੁਲ ਹੋਈ ੨ ਸ੍ਵਾਂਤਿ ਦੇ ਪਜਾਸੇ ਪਪੀਹੇ ਵਾਂਗੂੰ ਗੁਰੂ ਅੰਗਦ ਜੀ ਦੇ ਦੇਖਣ ਨੂੰ ਚਾਹ ਰਹੀ ਸੀ। ਓੜਕ ਲਾਲੋ, ਸਾਧਾਰਣ, ਅਜਿੱਤੇ, ਧੀਰੂ, ਬੁੜੇ ਭਗੀਰਥੀਏ ਆਦਿਕ

ਸ਼ਿਖਾਂ ਨੇ ਭਾਈ ਬੁੱਢੇ ਨੂੰ ਆਖਣਾ ਤੂੰ ਕਿਹਾ ਕਰਦਾ ਸੈਂ ਕਿ ਮੈਂ ਸਮਾਧੀ ਲਾਕੇ ਗੁਪਤ ਚੀਜ਼ ਦੇਖ ਸਕਦਾ ਹਾਂ, ਹੁਣ ਦੱਸ ਖਾਂ ਗੁਰੂ ਅੰਗਦ ਜੀ ਕਿੱਥੇ ਹਨ ? ਡੇਢ ਦੋ ਬਰਸ ਤੋਂ ਓਨ੍ਹਾਂ ਦਾ ਕੋਈ ਪਤਾ ਨਹੀਂ ਲਗਦਾ, ਕਿਵੇਂ ਪਤਾ ਲਗਾਓ । ਤਦ ਰਾਤ ਨੂੰ ਭਾਈ ਬੁੱਢੇ ਨੇ ਏਕਾਗ੍ਰ ਬ੍ਰਿਤਿ ਕਰਕੇ ਦੇਖਿਆ ਤੇ ਸ੍ਵੇਰੇ ਸੰਗਤਾਂ ਨੂੰ ਨਾਲ ਲੈ ਤੁਰਨਾ ਤੇ ਰਵਾਂ ਰਵ ਮਾਈ ਭਿਰਾਈ ਦੇ ਬੂਹੇ ਅੱਗੇ ਖੰਡੂਰ ਵਿੱਚ ਆ ਬੈਠਾ । ਭਿਰਾਈ ਨੇ ਆਖਿਆ ਏਥੇ ਤੁਹਾਡਾ ਗੁਰੂ ਨਹੀਂ । ਭਾਈ ਬੁੱਢੇ ਜੀ ਨੇ ਆਖਿਆ ਮੀਂਹ ਵੁੱਠਾ, ਪੁਤ੍ਰ ਜੰਮਿਆਂ, ਚੰਦ ਚੜ੍ਹਿਆ, ਧਨ ਲੱਭਿਆ ਭਲਾ ਕਦੇ ਛਿਪਿਆ ਹੈ ? ਸੰਗਤ ਦਾ ਪ੍ਰੇਮ ਦੇਖ ਕੇ ਮਾਈ ਨੇ ਓਸ ਕੋਠੜੀ ਵੱਲੀਂ ਹੱਥ ਕਰ ਦਿੱਤਾ, ਜਿਸਦੇ ਅੰਦਰ ਗੁਰੂ ਜੀ ਸੇ । ਭਾਈ ਬੁਢੇ ਜੀ ਨੇ ਬੂਹਾ ਖੋਲ੍ਹਿਆ ਤਾਂ ਕੀ ਦੇਖੇ ਜੋ ਰੋੜਾਂ ਦੇ ਬਿਸਤਰੇ ਪਰ ਜੋਤ ਹੀ ਜੋਤ ਪ੍ਰਕਾਸ਼ ਰਹੀ ਹੈ । ਸੰਗਤ ਨੂੰ ਦੇਖ ਤੇ ਬਾਬੇ ਜੀ ਦਾ ਜੋਤੀ ਜੋਤ ਸਮਾਵਣਾ ਸਮਝਕੇ ਗੁਰੂ ਅੰਗਦ ਜੀ ਦੇ ਨੇਤਰ ਵਹਿ ਤੁਰੇ । ਸਿੱਖਾਂ ਨੇ ਚਰਨਾਂ ਉੱਪਰ ਸੀਸ ਧਰੇ ਤੇ ਪਕ ਜਾਣ ਲਿਆ ਕਿ "ਜੋਤਿ ਓਹਾ ਜੁਗਤਿ ਸਾਇ ਸਹ ਕਾਯਾ ਫੇਰ ਪਲਟੀਐ" ਸਾਖ੍ਯਾਤ ਗੁਰੂ ਨਾਨਕ ਜੀ ਹੀ ਹਨ । ਗੁਰੂ ਜੀ ਨੇ ਆਖਿਆ ਭਾਈ ਬੁੱਢਾ ਜੀ ! ਜੋ ਕੁਛ ਚਾਹੀਦਾ ਹੈ ਮੰਗੋ । ਬੁੱਢੇ ਜੀ ਨੇ ਹੱਥ ਜੋੜਕੇ ਮੰਗਿਆ ਜੀ ਸੰਗਤਾਂ ਨੂੰ ਖੁੱਲ੍ਹੇ ਦਰਸ਼ਨ ਦਿਓ, ਤੇ ਸਤਿਨਾਮ ਦ੍ਰਿੜ੍ਹਾ ਕੇ ਜਗਤ ਦਾ ਉਧਾਰ ਕਰੋ । ਸੰਗਤ ਦੀ ਬੇਨਤੀ ਮੰਨਕੇ ਗੁਰੂ ਜੀ

ਪ੍ਰਗਟ ਹੋਏ, ਜਿਉਂ ਜਿਉਂ ਸੰਗਤਾਂ ਨੂੰ ਖਬਰ ਹੋਈ ਤਿਉਂ ਤਿਉਂ ਸਿੱਖ ਲਗੇ ਆਵਣ। ਰਿਧੀ ਸਿਧੀ ਬਹੁਤ ਆਵੇ, ਲੰਗਰ ਦੋ ਵਕਤ ਹੋਵੇ, ਜੋ ਕੁਛ ਆਵੇ ਸਭ ਲੰਗਰ ਵਿਚ ਪਾ ਦੇਣਾ ਖੀਰ ਕੜਾਹ ਪ੍ਰਸ਼ਾਦਿ ਲੱਗਾਹੋਣ। ਭਾਵੇਂ ਰਾਤ ਦਿਨੇ ਸੰਗਤ ਦੀ ਭੀੜ ਬਣੀ ਰਹੇ, ਤਾਂ ਬੀ ਗੁਰੂ ਅੰਗਦ ਜੀ ਤਪਿਆਣੇ ਤਲਾਉ ਦੇ ਕਿਨਾਰੇ ਰੋੜਾਂ ਦੇ ਢੇਰ ਉਤੇ ਬੈਠ ਕੇ ਹਮੇਸ਼ ਤਪ ਕਰਦੇ ਰਹੇ, ਬਾਕੀ ਦੋ ਪਹਿਰ ਬਿਰਾਜਣ ਚਾਰ ਪਹਿਰ ਸਭਾ ਵਿਚ ਬੈਠਣ ਤੇ ਸ਼ਬਦ ਸਾਖੀ ਕਥਾ ਕੀਰਤਨ ਹੋਵੇ॥

ਭਾਈ ਸਾਦੂ ਬਾਦੂ ਸਜਾਦੇ ਦੇ ਬੇਟੇ ਭਾਈ ਮਰਦਾਨੇ ਦੇ ਪੋਤਰੇ ਗੁਰੂ ਅੰਗਦ ਜੀ ਅੱਗੇ ਸਿੱਖਾਂ ਦੀ ਸਭਾ ਵਿੱਚ ਅੰਮ੍ਰਿਤ ਵੇਲੇ 'ਆਸਾ ਦੀ ਵਾਰ' ਤੇ ਪਿਛਲੇ ਵੇਲੇ ਹੋਰ ਸ਼ਬਦ ਕੀਰਤਨ ਕਰਕੇ ਸੰਗਤ ਨੂੰ ਆਨੰਦ ਕਰਨ॥

ਭਾਈ ਬਾਲੇ ਨੂੰ ਖਬਰ ਹੋਈ ਤਾਂ ਆਣ ਦਰਸ਼ਨ ਕੀਤੇ ਤੇ ਮਸਾਲ ਨਾਲੋਂ ਮਸਾਲ ਜਗਣ ਵਾਂਗੂੰ ਗੁਰੂ ਅੰਗਦ ਜੀ ਨੂੰ ਪ੍ਰਤੱਖ ਗੁਰੂ ਨਾਨਕ ਜੀ ਦਾ ਰੂਪ ਦੇਖਕੇ ਬਹੁਤ ਪ੍ਰਸੰਨ ਹੋਯਾ, ਚਰਨਾਂ ਉੱਤੇ ਸੀਸ ਧਰਿਆ ਤਾਂ ਗੁਰੂ ਜੀ ਨੇ ਉਠਾ ਕੇ ਭਾਈ ਬਾਲੇ ਨੂੰ ਗਲ ਨਾਲ ਲਾ ਲਿਆ, ਅਤੇ ਬੋਲੇ "ਜਿਸ ਪਿਆਰੇ ਸਿਉ ਨੇਹੁ ਤਿਸ ਆਗੈ ਮਰ ਚਲੀਐ, ਧ੍ਰਿਗ ਜੀਵਣ ਸੰਸਾਰ ਤਾਕੈ ਪਾਛੈ ਜੀਵਣਾ॥" ਏਹ ਪਰਮ ਪਰੇਮ ਦਾ ਬਚਨ ਸੁਣਕੇ ਭਾਈ ਬਾਲੇ ਨੇ ਨੇਤ੍ਰ ਭਰ ਕਰ ਆਖਯਾ ਤੁਸੀ ਧੰਨ ਹੋ, ਜਿਨ੍ਹਾਂ ਨੇ ਗੁਰੂ ਨਾਨਕ ਜੀ ਨੂੰ ਪਰਮੇਸ੍ਵਰ ਸਮਝਕੇ ਸੇਵਿਆ

ਮੈਂ ਤਾਂ ਕੇਵਲ ਸਾਧੂ ਹੀ ਜਾਣਦਾ ਰਹਿਆ ॥

## ਗੁਰੂ ਜੀ ਦਾ ਨਿੱਤ ਆਚਰਨ

ਸਵਾ ਪਹਿਰ ਰਾਤ ਰਹੀ ਤੋਂ ਉੱਠ ਕੇ ਸੌਚ ਦਾਤਣ ਇਸ਼ਨਾਨ ਠੰਢੇ ਜਲ ਬਾਰਾਂ ਮਹੀਨੇ ਰੋਜ਼ ਕਰਕੇ ਏਕਾਂਤ ਬੈਠ ਅੰਤ੍ਰਮੁਖ ਬ੍ਰਿਤੀ ਆਤਮਾਂ ਦੇ ਧਿਆਨ ਵਿੱਚ ਜੋੜਕੇ ਸੱਤ ਘੜੀ ਬ੍ਰਹਮਾਨੰਦ ਦਾ ਰਸ ਲੈਂਦੇ ਤੇ ਫੇਰ ਦੋ ਘੜੀ ਦੇ ਤੜਕੇ (ਅੰਮ੍ਰਿਤ ਵੇਲੇ) ਦਿਵਾਨ ਵਿੱਚ ਜਿੱਥੇ ਪੰਜ ਘੜੀ ਦੇ ਤੜਕੇ ਤੋਂ ਰਾਗੀ ਰਬਾਬੀ ਆਸਾ ਦੀ ਵਾਰ ਪੜ੍ਹਦੇ ਓਥੇ ਸਿੰਘਾਸਨ ਯਾ ਮੰਜੀ ਉੱਤੇ ਆ ਬੈਠਦੇ, ਦਿਨ ਚੜ੍ਹੇ ਵਾਰ ਦਾ ਭੋਗ ਪਏ ਪਿਛੋਂ ਆਪ ਕੋਈ ਨਾ ਕੋਈ ਸਬਦ ਉਚਾਰਨ ਕਰਕੇ ਸਤਗੁਰਾਂ ਵੱਲੋਂ ਉਪਦੇਸ਼ ਕਰਦੇ ਅਤੇ ਜੋ ਨਵੀਨ ਸਿੱਖ ਹੋਣ ਵਾਸਤੇ ਆਏ ਹੁੰਦੇ ਓਨ੍ਹਾਂ ਨੂੰ ਪਗ ਪਾਹੁਲ ਦੇਕੇ ਗੁਰਮੰਤ੍ਰ ਦਾ ਉਪਦੇਸ਼ ਕਰਦੇ। ਫੇਰ ਕੜਾਹ ਪ੍ਰਸ਼ਾਦ ਵਰਤਣ ਦੇ ਬਾਦ ਗੁਰੂ ਸਾਹਿਬ ਇੱਕ ਦੋ ਘੜੀ ਕੁਛ ਸਿਖਾਂ ਨੂੰ ਨਾਲ ਲੈਕੇ ਬਾਹਰ ਚਲੇ ਜਾਂਦੇ ਤੇ ਲੰਗਰ ਤਿਆਰ ਹੁੰਦੇ ਤਕ ਆ ਜਾਂਦੇ । ਫੇਰ ਪੰਗਤ ਲਗਾ ਕੇ ਸਭ ਨੂੰ ਸਭ ਚੀਜ ਇਕੋ ਜੇਹੀ ਵਰਤਾਈ ਜਾਂਦੀ .ਫੇਰ ਦੋ ਚਾਰ ਘੜੀਆਂ ਅਰਾਮ ਕਰਦੇ, ਦਿਨ ਢਲੇ ਸੁਚੇਤ ਹੋ ਦੀਵਾਨ ਵਿੱਚ ਬੈਠ ਕੇ ਕਥਾ ਸੁਣਦੇ ਸੁਣਾਉਂਦੇ ਯਾ ਗੁਰੂ ਨਾਨਕ ਦੇਵ ਜੀ ਦੇ ਜੀਵਨ ਚਰਿਤ੍ਰਾਂ ਦਾ ਪ੍ਰਸੰਗ ਸੁਣਦੇ, ਅਤੇ ਰਾਗੀਆਂ ਰਬਾਬੀਆਂ ਦੇ ਸ਼ਬਦ ਹੁੰਦੇ

ਰਹਿੰਦੇ। ਰਹਿਰਾਸ ਦੀ ਅਰਦਾਸ ਤੋਂ ਪਿਛੋਂ ਗੁਰੂ ਜੀ ਨੇ ਦੋ ਘੜੀ ਏਕਾਂਤ ਜਾ ਬੈਠਣਾ ਤੇ ਸਰਬ ਪ੍ਰਕਾਰ ਦੇ ਕਾਰ ਬਾਰ ਦੇ ਝਗੜੇ ਨਿਬੇੜਨੇ ਤੇ ਵਿਹਾਰ ਦੀ ਸਿੱਧੀ ਵਾਸਤੇ ਤਜਵੀਜ਼ ਕਰਨੀ। ਏਤਨੇ ਨੂੰ ਫੇਰ ਲੰਗਰ ਤਿਆਰ ਹੋ ਜਾਣਾ ਤਾਂ ਪ੍ਰਸ਼ਾਦ ਸਭਨੂੰ ਸਮ ਬਰਤਾਕੇ ਫੇਰ ਗੁਰੂ ਨਾਨਕ ਜੀ ਦੇ ਜੀਵਨ ਚਰਿਤ੍ਰ ਤੇ ਸੁਜੱਸ ਸੁਣਨੇ। ਫੇਰ ਬਿਰਾਜ ਕੇ ਨਿੰਦ੍ਰਾ ਦਾ ਆਨੰਦ ਲੈਣਾ। ਏਹ ਆਚਰਣ ਤਾਂ ਸਾਰੇ ਹੀ ਗੁਰੂਆਂ ਦਾ ਰਿਹਾ ਤੇ ਏਸ ਤੋਂ ਵਿਲੱਖਣ ਜੋ ਕੰਮ ਕਿਸੇ ਗੁਰੂ ਸਾਹਿਬ ਨੇ ਕੀਤਾ ਹੈ ਓਹ ਓਨ੍ਹਾਂ ਦੇ ਪ੍ਰਸੰਗਾਂ ਵਿਚ ਲਿਖਿਆ ਜਾਵੇਗਾ॥

ਗੁਰੂ ਅੰਗਦ ਜੀ ਦੀ ਇੱਕ ਏਹ ਗੱਲ ਬਰਾਬਰ ਰਹੀ ਕਿ ਜਦੋਂ ਦੋ ਘੜੀ ਦੇ ਤੜਕੇ ਸਮਾਧੀ ਤੋਂ ਉਥਾਨ ਹੋਕੇ ਸਭਾ ਵੱਨੀਂ ਆਉਣ ਤਾਂ ਓਸ ਸਮੇਂ ਪਹਿਲੇ ਹੀ ਜਿਸ ਬੀਮਾਰ ਉਤੇ ਦ੍ਰਿਸ਼ਟੀ ਪੈ ਜਾਂਦੀ ਓਹ ਨਿਰੋਗ ਹੋਜਾਂਦਾ ਪੜਦਾ ਰੱਖਣ ਵਾਸਤੇ ਕੁਛ ਕੁਛ ਜੜ੍ਹੀ ਬੂਟੀ ਭੀ ਦੱਸ ਛੱਡਦੇ, ਲੰਗਰ ਬਰਤੇ ਤੋਂ ਫੇਰ ਤਪਿਆਣੇ ਤਲਾਉ ਪਰ ਕੋਠੇ ਵਿਚ ਰੋੜਾਂ ਦੇ ਬਿਸਤਰੇ ਪਰ ਜਾ ਬੈਠਦੇ, ਕਦੇ ੨ ਛੋਟੇ ੨ ਲੜਕਿਆਂ ਨਾਲ ਗੱਲਾਂ ਕਰਨੀਆਂ ਤੇ ਆਖਣਾ ਏਹ ਸ੍ਵਰਗ ਦੇ ਭਾਗੀ ਹਨ॥

ਰਾਤ ਨੂੰ ਪਿਛਲੇ ਪਹਿਰ ਭਾਈ ਬਾਲੇ ਤੋਂ ਗੁਰੂ ਨਾਨਕ ਜੀ ਦੀਆਂ ਕਥਾਂ ਸੁਣਨੀਆਂ ਤੇ ਓਨ੍ਹਾਂ ਪ੍ਰਸੰਗਾਂ ਦੇ ਅਨੁਸਾਰ ਕਦੇ ਹੱਸ ਪੈਣਾ ਕਦੇ ਰੋ ਪੈਣਾ ਤੇ ਕਦੇ

ਸਮਾਧੀ ਵਿਚ ਮਗਨ ਹੋ ਜਾਣਾ। ਗੁਰਮੁਖੀ ਅੱਖਰ ਜੋ ਏਨ੍ਹਾਂ ਨੇ ਸੰ: ੧੫੯੮ ਨੂੰ ਬਣਾਏ ਸੇ ਓਨ੍ਹਾਂ ਵਿਚ ਬਾਬੇ ਜੀ ਦੇ ਸ਼ਬਦ (ਜੋ ਪ੍ਰੇਮੀ ਲੋਕਾਂ ਨੇ ਨਾਗਰੀ, ਫਾਰਸੀ, ਤੋਰਕੀ ਟਾਕਰੇ ਅੱਖਰਾਂ ਵਿੱਚ ਲਿਖੇ ਹੋਏ ਸੇ) ਲਿਖਵਾਉਂਦੇ ਰਹਿੰਦੇ ਤੇ ਭਾਈ ਬਾਲੇ ਦੀ ਸੁਣਾਈ ਹੋਈ ਕਥਾ (ਜਿਸਦਾ ਨਾਮ ਹੁਣ ਜਨਮ ਸਾਖੀ ਹੈ) ਭਾਈ ਪੈੜੇਮੋਖੇ ਖੱਤ੍ਰੀ ਤੋਂ (ਜੋ ਸਾਰੇਂ ਇਲਮ ਜਾਣਦਾ ਸੀ) ਲਿਖਵਾਈ ਤੇ ਸੰਮਤ ੧੬੦੨ ਬਿ: ਨੂੰ ਜਿਲਦ ਕਰਾਈ॥

ਤਖਤਮੱਲ ਚੌਧਰੀ ਖੰਡੂਰ ਦਾ ਖਹਿਰਾ ਜੱਟ ਗੁਰੂ ਘਰ ਦੀ ਸੇਵਾ ਬਹੁਤ ਕਰੇ, ਜਿਤਨੇ ਬਿਦੇਸੀ ਗੁਰੂਸਾਹਿਬ ਪਾਸ ਆਂਵਦੇ ਸਭ ਦੀ ਹਰ ਪ੍ਰਕਾਰ ਦੀ ਖਾਤਰ ਓਹੋ ਕਰਦਾ ਹੁੰਦਾ ਸੀ। ਭੈਂਸਾਂ ਗਊਆਂ ਦਾ ਦੁੱਧ ਭੀ ਓਹ ਬਹੁਤ ਪੁਚਾਂਵਦਾ ਸੀ, ਜਿਸਦੀ ਰੀਸੋ ਰੀਸ ਹੋਰ ਜੱਟ ਬਹੁਤ ਭੀ ਦੁਧ ਦੇ ਜਾਇਆ ਕਰਨ। ਏਸੇ ਕਰਕੇ ਗੁਰੂ ਜੀ ਦੇ ਲੰਗਰ ਵਿਚ ਹਰ ਰੋਜ਼ ਖੀਰ ਦਾ ਬਣਨਾ ਤੇ ਵੰਡਣਾ ਲਿਖਿਆ ਹੈ। ਯਥਾ "ਲੰਗਰ ਦੌਲਤ ਵੰਡੀਐ ਨਿਤਖੀਰ ਘਿਆਲੀ" ਏਸੇ ਸਮੇਂ ਹਿਮਾਯੂੰ ਬਾਦਸ਼ਾਹ ਤੇ ਸ਼ੇਰ ਸ਼ਾਹ ਜੌਨਪੁਰ ਵਾਲੇ ਸੂਬੇ ਦੀ ਆਪਸ ਵਿਚ ਵਿਗੜ ਗਈ ਤੇ ਫੱਗਨ ਸੰ: ੧੫੯੭ ਬਿ: ਨੂੰ ਜੰਗ ਵਿਚ ਹਾਰ ਖਾਕੇ ਹਿਮਾਯੂੰ* ਲਾਹੌਰ ਨੂੰ ਆਯਾ। ਏਥੇ ਓਸਦਾ

*ਅਕਬਰ ਸ਼ਾਹ ਸੰਮਤ ੧੫੯੯ ਬਿ: ਮੁਤਾਬਕ ੧੫੪੨ ਈਸਵੀ ਨੂੰ ਹਿਮਾਯੂੰ ਬਾਦਸ਼ਾਹ ਦੇ ਘਰ ਪੈਦਾ ਹੋਯਾ ਤੇ ੧੩ ਬਰਸ ਦੀ ਉਮਰ ਵਿਚ ਕਸਬਾ ਕਲਾਨੌਰ ਤਖਤ ਪਰ ਬੈਠਾ। ਹਿਮਯੂੰ ਦਾ ਮੁਹਤ੍ਬਿਰ ਸ੍ਰਦਾਰ ਬੈ ਰਾਮ ਖਾਂ

ਚਰੇਰਾ ਭਾਈ ਮਿਰਜ਼ਾ ਜ਼ਾਫਰ ਬੇਗ ਸੂਬਾ ਸੀ, ਪਰ ( ਡਾਢੇ ਅੱਖੀਂ ਫੇਰੀਆਂ ਵੈਰੀ ਜੱਗ ਜਹਾਨ ) ਓਹ ਭੀ

ਉਰਫ ਖਾਨ ਖਾਨਾ ਬੰਦੋਬਸਤ ਬਾਦਸ਼ਾਹੀ ਦਾ ਕਰਦਾ ਰਿਹਾ। ਅਕਬਰਨੇ ਸੰ: ੧੬੧੯ ਵਿਚ ਜਦ ਆਪ ਕੰਮ ਸੰਭਾਲਿਆ ਤਾਂ ਬੈਰਾਮ ਉਦਾਸ ਹੋਕੇ ਮੱਕੇ ਨੂੰ ਤੁਰ ਪਿਆ; ਪਰ ਗੁਜਰਾਤ ਵਿਚ ਇਕ ਦੁਸ਼ਮਨ ਦੇ ਹੱਥੋਂ ਮਾਰਿਆ ਗਿਆ। ਅਕਬਰ ਨੇ ਸ਼ਾਹਰ ਦਾਰੀ ਮਸ਼ੂਕ ਦਾ ਪੱਖ ਪਾਦ ਛੱਡਕੇ ਚੰਗੀ ਨੇਕੀ ਖੱਟੀ, ਜੌਨਪੁਰ ਅਜਮੇਰ ਗਵਾਲੀਯਰ ਤਾਂ ਬੈਰਾਮ ਫਤੇ ਕਰ ਹੀ ਗਿਆ ਸੀ, ਪਰ ਦੱਖਣ ਮਾਲਵੇ ਦੇ ਹਾਕਮ ਬਾਜ਼ ਬਹਾਦਰ ਨੂੰ ਜਿਸਦੀ ਇਸਤ੍ਰੀ ਪਦਮਨੀ ਸੀ, ਅਕਬਰ ਨੇ ਆਦਮ ਫੌਜਦਾਰ ਨੂੰ ਭੇਜਕੇ ਫਤੇ ਕੀਤਾ। ਓਹ ਇਸਤ੍ਰੀ ਅਕਬਰ ਨੇ ਕਰਨੀ ਚਾਹੀ ਤਾਂ ਜ਼ਹਿਰ ਖਾਕੇ ਮਰ ਗਈ। ਉਸਦੀ ਸ਼ਕਲ ਦੇਖਕੇ ਅਕਬਰ ਨੇ ਸਮਝਿਆ ਹਿੰਦੂ ਰਾਜਿਆਂ ਦੀਆਂ ਲੜਕੀਆਂ ਐਸੀਆਂ ਹੀ ਸੁੰਦਰ ਹੋਣਗੀਆਂ। ਇਸ ਕਰਕੇ ਪਹਿਲੇ ਜੈਪੁਰ ਦੇ ਰਾਜੇ ਦੀ ਬੇਟੀ ਨਾਲ ਹਿੰਦੂਆਂ ਵਾਂਗੂ ਅਗਨੀ ਦੇ ਗਿਰਦੇ ਫੇਰੇ ਲਏ ਤੇ ਸਭ ਰੀਤ ਹਿੰਦੂਆਂ ਵਾਲੀ ਕੀਤੀ ਤੇ ਫੇਰ ਆਪਣਾ ਸ਼ਾਹਜ਼ਾਦਾ ਸੁਲੇਮ ਭੀ ਓਸੇ ਤਰਾਂ ਉਨ੍ਹਾਂ ਦੇ ਘਰ ਵਿਆਹਿਆ, ਏਸੇ ਕਰਕੇ ਰਾਜੇ ਦਾ ਬੇਟਾ ਭਗਵਾਨ ਦਾਸ ਤੇ ਪੁਸ਼ਪ ਪੁਤ੍ਰ ਮਾਨ ਸਿੰਗ ਹਮੇਸ਼ ਅਕਬਰ ਦੇ ਤਾਬੇਦਾਰ ਬਨੇ ਰਹੇ। ਫੇਰ ਜੋਧ ਪੁਰ ਵਾਲੇ ਮਾਲਦੇਵ ਰਾਜਾ ਦੀ ਬੇਟੀ ਵਜਾਹੀ। ਉਦੇਪੁਰ ਵਾਲੇ ਉਦੇ ਸਿੰਗ ਨੇ ਬੇਟੀ ਨਾਂ ਦਿੱਤੀ, ਅਕਬਰ ਨੇ ਓਸਦੇ ਕਿਲੇ ਚਤੌੜ ਨੂੰ ਜਾ ਘੇਰਿਆ, ਰਾਜਾ ਤਾਂ ਪਰੇ ਚਲਾ ਗਆ ਪਰ ਜੈਮਲ ਤੇ ਫੱਤਾ ਦੋਵੇਂ ਲੜਦੇ ਰਹੇ। ਜੈਮਲ ਦੇ ਮਰਨੇ ਬਾਦ ਰਾਜਪੂਤਾਂ ਨੇ ਜੋਹਰ ਕੀਤਾ ਅਰਥਾਤ ਆਪਣੀਆਂ ਇਸਤ੍ਰੀਆਂ ਬੇਟੀਆਂ ਨੂੰ ਮਾਰ ਕੇਸਰੀ ਬਾਗੇ ਧਾਰ ਬੇਸੁਮਾਰ ਸੱਤਰੂਆਂ ਨੂੰ ਤਲਵਾਰ ਦੇਘਾਟ ਉਤਾਰ ਸੰਸਾਰ ਤੋਂ ਪਾਰ ਉਤਰ ਗਏ, ਟਾਡ ਸਾਹਿਬ ਲਿਖਦਾ ਹੈ ਕਿ ਮੁਰਦਿਆਂ ਦੇ ਜਨੇਊ ੭੪ ਮਣ ਤੋਂ ਉੱਪਰ ਤੋੱਲੇ ਗਏ ਸਨ, ਏਸੇ ਵਾਸਤੇ ਚਿੱਠੀਆਂ ਉਤੇ ੭੪॥ ਦਾ ਅੰਗ ਲਿਖਜਾ ਜਾਂਦਾ ਹੈ, ਓਦੋਂ ਓਥੇ ਤੇਰਾਂ ਤੋਲੇ ਦਾ ਸੇਰ ਤੇ ਚਾਰ ਸੇਰ ਦਾ ਮਣ ਸੀ।

ਸੰਨ ੧੬੨੭ ਤਕ ਅਕਬਰ ਨੇ ਗੁਜਰਾਤ ਬੰਗਾਲਾ ਸਭ ਆਪਣੇ ਕਬਜੇ ਕਰ ਲੀਤਾ, ਸੰਨ ੧੬੪੭ ਵਿਚ ਸਿੰਧ ਤੇ ਕਸ਼ਮੀਰ ਅਫਗਾਨਾਂ ਤੋਂ ਛੁਡਾਏ, ਪਰ ਏਹ ਜੰਗ ਮਾਨ ਸਿੰਗ ਨੇ ਜਿੱਤੇ, ਏਸੇ ਸਾਲ ਸਿੰਧ ਕਿਨਾਰੇ ਬੀਰਬਲ ਮਾਰਿਆ ਗਿਆ॥ ਦੱਖਣ ਵਿਚ ਅਹਿਮਦ ਨਗਰ ਬੀਜਾਪੁਰ ਗੋਲ ਕੰਡਾ ਏਹ ਤਿੰਨ ਬਾਦਸ਼ਾਹ ਸੁਤੰਤਰ ਸੇ॥ ਅਕਬਰ ਨੇ ਅਪਨੇ ਬੇਟੇ ਮਿਰਜਾ ਮੁਰਾਦ ਤੇ ਬੈਰਾਮ ਖਾਂ ਦੇ ਬੇਟੇ ਰਹੀਮ ਖਾਂ ਸ਼ਾਇਰ ਨੂੰ ਤੇ ਖਾਨਖਾਨਾ ਨੂੰ ਅਹਮਦ ਨਗਰ ਪਰ ਚੜ੍ਹਾਯਾ। ਏਥੋਂ ਦੀ ਬਾਦਸ਼ਾਹ ਜ਼ਾਦੀ ਚਾਂਦ ਬੀਬੀ ਯਾਨੇ ਚਾਂਦ ਸੁਲਤਾਨਾ ਨੇ ਆਪ ਤਲਵਾਰ ਪਕੜਕੇ ਅਕਬਰ ਦੀ ਫੌਜ ਦੇ

ਸ਼ੇਰਸ਼ਾਹ ਦਾ ਹਾਮੀ ਬਣ ਬੈਠਾ।ਜਦ ਹਿਮਾਯੂੰ ਨੇ ਵੈਰੋਵਾਲ ਦਾ ਪੱਤਣ ਬਜਾਸਾ ਲੰਘਕੇ ਮਾਲੂਮ ਕੀਤਾ ਕਿ ਜ਼ਾਫਰ ਤਾਂ ਕਾਫਰ ਹੋ ਗਿਆ ਹੈ, ਤਾਂ ਆਪਣੇ ਮਾਮੇ ਮਿਰਜ਼ੇ ਕਾਸਮ ਨੂੰ ਪੁਛਿਆ ਕੋਈ ਪੀਰ ਫਕੀਰ ਯਾ ਅਮੀਰ ਏਸ ਦੇਸ ਵਿੱਚ ਸਹਾਰਾ ਦੇਣ ਜੋਗਾ ਹੈ? ਉਸਨੇ ਆਖਯਾ ਕਿ ਤੁਹਾਨੂੰ ਯਾਦ ਹੋਵੇਗਾ ਕਿ ਨਾਨਕ ਸ਼ਾਹ ਵਲੀ ਅੱਲਾ ਫਕੀਰ ਨੇ ਤੁਹਾਡੇ ਵੱਡੇ ਬਾਬਰਸ਼ਾਹ ਨੂੰ ਕਾਬਲ ਵਿੱਚ

---

ਯਾ ਕਈ ਵਾਰੀ ਦੰਦ ਖੱਟੇ ਕੀਤੇ, ਓੜਕ ਅਕਬਰ ਨੇ ਉਸਦੇ ਵਜ਼ੀਰ ਅਕਰਮ ਖਾਂ ਨੂੰ ਫਾੜਕੇ ਫਤੇ ਪਾਈ। ਸੰ: ੧੬੫੨ ਬਿ: ਵਿੱਚ ਅਕਬਰ ਦਾ ਵੱਡਾ ਬੇਟਾ ਸਲੇਮ ਜੋ ਤੀਸ ਬਰਸ ਦਾ ਸੀ ਤੇ ਬੜੇ ੨ ਜੰਗ ਜਿੱਤਕੇ ਹੁਸ਼ਿਆਰ ਹੋ ਰਿਹਾ ਸੀ ਕਈ ਸੂਬੇ ਅਪਨੇ ਨਾਲ ਮਿਲਾਕੇ ਅਪਨੇ ਬਾਪ ਅਕਬਰ ਨਾਲ ਵਿਗੜ ਬੈਠਾ, ਤੇ ਅਕਬਰ ਦੇ ਵਜ਼ੀਰ ਅਬੁੱਲ ਫਜ਼ਲ ਦਾ ਸਿਰ ਉਰਛਾ ਵਾਲੇ ਨਰਸਿੰਘ ਦੇਵ ਰਾਜਾ ਦੇ ਹੱਥੋਂ ਕਟਵਾ ਮੰਗਾਯਾ। ਇਸ ਦੇ ਫਿਕਰ ਵਿੱਚ ਅਕਬਰ ਨੇ ਤਿੰਨ ਦਿਨ ਤਕ ਖਾਣਾ ਨਾ ਖਾਧਾ। ਅਕਬਰ ਦੇ ਤਿੰਨ ਬੇਟੇ ਸੀ, ਸਲੇਮ੧ ਮੁਰਾਦ੨ ਦਾਨੀਯਲ ੩। ਦਾਨੀਯਲ ਤੇ ਮੁਰਾਦ ਦੋਵੇਂ ਬਹੁਤ ਸ਼ਰਾਬ ਪੀਂਦੇ ਸਨ, ਤੇ ਓੜਕ ਸ਼ਰਾਬ ਨਾਲ ਹੀ ਸੁਕ ਕੇ ਮਰ ਗਏ। ਪਿਆਰੇ ਪੁੱਤ੍ਰਾਂ ਦੇ ਤੇ ਵਜ਼ੀਰਦੇ ਗਮ ਨਾਲ ਮਰਣ ਲੱਗੇ ਅਕਬਰ ਨੇ ਸਭ ਅਮੀਰਾਂ ਨੂੰ ਆਗ਼ਰੇ ਵਿੱਚ ਬੁਲਾ ਕੇ ਆਖਿਆ ਮੇਰੀ ਭੁੱਲ ਚੁੱਕ ਮਾਫ ਕਰਨੀ। ਸਭ ਹਿੰਦੂ ਮੁਸਲਮਾਨ ਉਸਦੇ ਸੁਭਾਵ ਨੂੰ ਯਾਦ ਕਰ ੨ ਰੋਣ ਲੱਗੇ ਤਾਂ ਸੁਲੇਮ ਬਾਪ ਦੇ ਪੈਰ ਚੁੰਮ ਕੇ ਧਾਂਹੀ ਮਾਰ ੨ ਰੋਣ ਲਗਾ। ਅਕਬਰ ਨੇ ਉਸਨੂੰ ਭੀ ਛਾਤੀ ਨਾਲ ਲਾਯਾ ਤੇ ਉਸਦੇ ਗਲ ਵਿੱਚ ਤਲਵਾਰ ਪਹਿਨਾਈ, ਸੰਮਤ ੧੬੬੨ ਬੀ: ਵਿਚ ਅਕਬਰ ਇਸ ਜਹਾਨ ਤੋਂ ਪਾਰ ਬੋਲਿਆ॥ ਅਕਬਰ ਨੇ ਆਗਰੇ ਤੇ ਪਰਾਗ ਦੇ ਕਿਲੇ ਬਨਾਏ, ਗਊ ਹੱਤਿਆ ਬੰਦ ਕਰ ਰੱਖੀ, ਬਹੁਤ ਥੋੜ੍ਹਾ ਸਵਿਆਂ ਕਰਦਾ ਸੀ, ਹਿੰਦੂ ਮੁਸਲਮਾਨਾਂ ਦੇ ਤਿਉਹਾਰ ਇੱਕੋ ਜੇਹੇ ਮੰਨਦਾ, ਪੈਦਲ ਬੀਸ ਕੋਸ ਤਕ ਪੈਰੀਂ ਚਲ ਸਕਦਾ, ਦੋ ਦੋ ਦਿਨ ਤਕ ਛਾਕ ਵਿੱਚ ਬੈਠਾ ਰਹਿੰਦਾ ਤੇ ਇਕ ਵਾਰੀ ਇੱਕੋ ਦਮ ਸਾਂਢਣੀ ਪਰ ਸਵਾਰਹੋਕੇ੨੨੫ ਮੀਲ ਤਕ ਚਲਾਗਿਆ, ਇਸਨੇ ਬਹੁਤ ਕਾਇਦੇ ਪ੍ਰਜਾ ਦੇ ਫਾਇਦੇ ਵਾਸਤੇ ਨਵੇਂ ਬਨਾਏ, ਇਸ ਦੇ ੧੯ ਸੂਬੇ ਸਨ, ਸਾਲਗਿਰਹ ਦੇ ਦਿਨ ਬੜਾ ਦਰਬਾਰ ਪੁੰਨਜ ਦਾਨ ਕਰਦਾ, ਤਖਤ ਦੇ ਨਾਲ ਖੜਾ ਹੋਕੇ ਯਾ ਹੇਠਾਂ ਬੈਠਕੇ ਇਨਸਾਫ ਕਰਦਾ, ਦੌਲਤ ਇਸ ਦੇ ਪਾਸ ਸੌਂਡਾਂ ਬਾਦਸ਼ਾਹਾਂ ਜਿਤਨੀ ਸੀ॥

ਹਿੰਦ ਫਤੇ ਕਰਨ ਦਾ ਵਰ ਦਿੱਤਾ ਸੀ ਤੇ ਫੇਰ ਅਵਾਣ ਪਿੰਡ ਰਾਵੀ ਕਿਨਾਰੇ ਸੱਤ ਮੁਠੀਆਂ ਭੰਗ ਦੀਆਂ ਲੈਕੇ ਬਚਨ ਕੀਤਾ ਸੀ ਕਿ ਤੇਰੀ ਉਲਾਦ ਸੱਤ ਪੁਸ਼ਤ ਰਾਜ ਕਰੇਗੀ, ਸੋ ਹੁਣ ਉਨ੍ਹਾਂ ਦੇ ਗੱਦੀ ਨਸ਼ੀਨ ਗੁਰੂ ਜੀ ਨੂੰ ਮਿਲਣਾ ਤੇ ਪੁੱਛਣਾ ਚਾਹੀਏ ਕਿ ਏਹ ਵਰ ਝੂਠਾ ਕਿਉਂ ਹੋਯਾ? ਜੇਕਰ ਓਹ ਕੁਛ ਸਹਾਰਾ ਕਰਨ ਤਾਂ ਕਰ ਸਕਦੇ ਹਨ, ਹੋਰ ਕੋਈ ਏਥੇ ਸਾਨੂੰ ਰੱਖਣ ਵਾਲਾ ਨਹੀਂ "ਗਰਜ਼ ਮੰਦ ਦੀਵਾਨਾ" ਜਦ ਆਦਮੀ ਨੂੰ ਵਖਤ ਪੈਂਦਾ ਹੈ ਤਾਂ ਪੀਰਾਂ ਫਕੀਰਾਂ ਅੱਗੇ ਨੱਕ ਰਗੜਦਾ ਹੈ । ਲੋਗਾਂ ਤੋਂ ਪੁੱਛਕੇ ਗੁਰੂ ਅੰਗਦ ਜੀ ਪਾਸ ਜਾਂ ਖੰਡੂਰ ਆਯਾ ਤਾਂ ਗੁਰੂ ਜੀ ਦੀ ਸਮਾਧੀ ਲੱਗੀ ਹੋਈ ਸੀ, ਹਿਮਾਯੂੰ ਨੂੰ ਆਉ ਬੈਠ ਦੀ ਆਗਤ ਭਾਗਤ ਕੁਛ ਪ੍ਰਾਪਤ ਨਾ ਹੋਈ ਜਾਂ ਕਿਤਨੀ ਦੇਰ ਖੜਾ ਰਿਹਾ ਤਾਂ ਕ੍ਰੋਧਵਾਨ ਹੋਕੇ ਤਲਵਾਰ ਮਾਰਨੀ ਚਾਹੀ, ਪਰ ਜਾਂ ਮਜਾਨੋਂ ਖੰਡਾ ਖਿੱਚਣਾ ਚਾਹਿਆ ਤਾਂ ਹੱਥ ਓਥੇ ਹੀ ਰਿਹਾ । ਤਦ ਨੂੰ ਗੁਰੂ ਜੀਦੀ ਸਮਾਧ ਖੁਲ੍ਹੀ ਤਾਂ ਆਖਯਾ ਜਿੱਥੇ ਖੰਡਾਵਾਹੁਣ ਦੀ ਥਾਂ ਸੀ ਓਥੋਂ ਤਾਂ ਕਾਇਰ ਬਣ ਕੇ ਨੱਠ ਆਯੋਂ ਤੇ ਪੀਰਾਂ ਫਕੀਰਾਂ ਉੱਤੇ ਤਲਵਾਰ ਖਿੱਚਦਾ ਹੈਂ? ਏਹ ਸੁਣਕੇ ਬਾਦ-ਸ਼ਾਹ ਸ਼ਰਮਿੰਦਾ ਹੋਯਾ ਤੇ ਚਰਨੀਂ ਡਿਗ ਕੇ ਆਖਯਾ ਬਖਸ਼ੋ ਤੇ ਫਜ਼ਲ ਕਰੋ ? ਗੁਰੂ ਜੀ ਬੋਲੇ ਖੰਡਾ ਖਿੱਚਨ ਦੀ ਨੀਤ ਨਾਂ ਕਰਦੋਂ ਤਾਂ ਹੁਣੇ ਬਾਦਸ਼ਾਹੀ ਮਿਲ ਜਾਂਦੀ, ਪਰ ਹੁਣ ਬਾਰਾਂ ਤੇਰਾਂ ਬਰਸਾਂ ਤੋਂ ਬਾਦ ਫੇਰ ਤੂੰ ਦਿੱਲੀ ਦਾ ਬਾਦਸ਼ਾਹ ਬਣੇਂਗਾ ਤੇ ਸੱਤ ਪੀਹੜੀਆਂ ਰਾਜ ਹੋਵੇਗਾ।

ਗੁਰੂ ਨਾਨਕ ਜੀ ਮਹਾਰਾਜ ਦਾ ਬਚਨ ਕਦੇ ਅਨਥਾ ਨਹੀਂ ਹੋਵੇਗਾ ।ਹਿਮਾਯੂੰ ਏਹ ਸੁਣ ਖੁਸ਼ੀ ਤੇਦਿਲਗੀਰੀ ਲੈਕੇ ਸਿੰਧ ਦੇ ਰਾਹ ਪਿਆ ॥

## ਸ੍ਰੀ ਗੁਰੂ ਅਮਰ ਦਾਸ ਜੀ ਦਾ ਮਿਲਾਪ

ਜਦ ਸ੍ਰੀ ਗੁਰੂ ਨਾਨਕ ਜੀ ਸੰ: ੧੫੯੬ ਬਿ: ਨੂੰ ਗੁਰੂ ਅੰਗਦ ਜੀ ਨੂੰ ਮਿਲਣ ਵਾਸਤੇ ਖੰਡੂਰ ਗਏ ਸਨ, ਓਦੋਂ ਇਕ ਦਿਨ ਦੋਵੇਂ ਗੁਰੂ ਤੇ ਮਾਈ ਭਿਰਾਈ ਤਪਜਾਣੇ ਤਲਾਉ ਕਿਨਾਰੇ ਬੈਠੇ ਗਿਆਨ ਗੋਸ਼ਟ ਕਰ ਰਹੇ ਸੇ, ਤਾਂ ਸ੍ਰੀ ਗੁਰੂ ਅਮਰਦਾਸ ਜੀ ਆਪਣੇ ਪਿੰਡ ਬਾਸਰਕੇ ਨੂੰ ਜਾਂਦੇ ਹੋਏ ਸੁਤੇ ਸਿੱਧ ਏਨ੍ਹਾਂ ਪਾਸਆਖੜੋਤੇ। ਓਸ ਵਕਤ ਏਨ੍ਹਾਂ ਪਾਸ ਤਿਲ, ਬਗੜ ਦੇ ਚਾਉਲਭਿੱਜੇ ਹੋਏ ਤੇ ਸ਼ੱਕਰ ਮਿਲੀ ਹੋਈ ਤਿੰਨੇ ਚੀਜਾਂ ਸਨ । ਓਹ ਤ੍ਰਿਚਾਵਲੀ ਪ੍ਰੇਮ ਸਹਿਤ ਗੁਰੂਆਂ ਦੇ ਅੱਗੇ ਰੱਖੀ, ਓਹੋ ਚਾਵਲ ਸਭ ਨੇ ਚੱਬੇ, ਤਾਂ ਗੁਰੂ ਨਾਨਕ ਜੀ ਬੋਲੇਅੰਗਦਾ ਏਸ ਖਤ੍ਰੇਟੇ ਸਾਨੂੰ ਤਿਲ, ਚਾਉਲ ਤੇ ਸ਼ੱਕਰ ਚਬਾਕੇ ਕਰਜਾਈ ਕਰ ਲੀਤਾ ਹੈ, ਏਹ ਬਹੁਤ ਕੁਛ ਲਏਗਾ ॥

ਗੁਰੂ ਅਮਰਦਾਸ ਜੀ ਨੇ ਅਨਜਾਣ ਪੁਣੇ ਵਿੱਚ ਏਸ ਬਚਨ ਦਾ ਕੁਛ ਖਯਾਲ ਨਾ ਕੀਤਾ ਤੇ ਆਪਣੇ ਘਰ ਨੂੰ ਤੁਰ ਗਏ,ਪਰ ਜਦ ਇਹ ਗੁਰੂ ਹੋਕੇਗੋਇੰਦਵਾਲਰਹਿਣ ਲੱਗੇ ਤਾਂ ਏਨ੍ਹਾਂ ਤਿਹਾਂ ਚੀਜਾਂ ਨੂੰ ਉੱਤਮ ਸਮਝਕੇ ਖੰਡੂਰ ਦੇਹਰੇ ਗੁਰੂ ਅੰਗਦ ਜੀ ਪਰ ਚੜ੍ਹਾਉਂਦੇ ਰਹੇ, ਤਾਂ ਹੀ ਹੁਣ ਤੱਕ ਭੱਲੇ ਸਾਹਬਜ਼ਾਦੇ ਸਭ ਦਿਨ ਦਿਹਾਰ

ਨੂੰ ਤਿਲ ਚਾਵਲ ਤੇ ਸ਼ੱਕਰ ਮਿਲਾਕੇ ਗੁਰੂ ਅੰਗਦ ਜੀ ਦੇ ਦੇਹਰੇ ਖੰਡੂਰ ਤੇ ਤਪਸਾਣੇ ਚੜ੍ਹਾਉਂਦੇ ਹਨ ॥

ਇਕ ਮਾਣਾ ਨਾਮ ਅਰੋੜਾ ਸਿੱਖ ਗੁਰੂ ਅੰਗਦ ਜੀ ਦੇ ਲੰਗਰ ਵਿੱਚੋਂ ਨਿੱਤਕੜਾਹ ਪ੍ਰਸ਼ਾਦ ਖੀਰ ਛਕਛਕਕੇ ਬਹੁਤ ਮੋਟਾ ਹੋ ਰਿਹਾ ਸੀ, ਸਭਨਾਂ ਸੇਵਕਾਂ ਨਾਲ ਲੜਦਾ ਰਹੇ, ਜੋਰਾਵਰ ਹੋਣ ਕਰਕੇ ਜੇਹੜਾ ਬੋਲੇ ਉਸੇ ਨੂੰ ਕੁੱਟ ਕੱਢੇ, ਕਈ ਵਾਰੀ ਸਿੱਖਾਂ ਨੇ ਗੁਰੂ ਜੀ ਅੱਗੇ ਉਸ ਦੀ ਫਰਿਯਾਦ ਕੀਤੀ, ਪਰ ਗੁਰੂ ਜੀ ਦਯਾਲੂ ਰੂਪ ਨੇ ਕੁਛ ਨਾ ਕਿਹਾ। ਏਸੇ ਲਈ ਜਦ ਕਦੀ ਕੋਈ ਸਿੱਖ ਏਸ ਨੂੰ ਕੰਮ ਵਾਸਤੇ ਆਖੇ ਤਾਂ ਟਕੇ ਵਰਗਾ ਜਵਾਬ ਦੇ ਦੇਵੇ, ਆਖੇ ਤੁਹਾਡੇ ਕਹੇ ਮੈਂ ਨਹੀਂ ਲਗਦਾ, ਗੁਰਾਂ ਦਾ ਬਚਨ ਮੰਨਾਂਗਾ। ਏਸੇ ਤਰਾਂ ਬਹੁਤ ਖਰੂਦ ਰੱਖੇ, ਤਾਂ ਗੁਰੂ ਜੀ ਨੇ ਆਖਿਆ ਸਿੱਖਾਂ ਦੀ ਸੇਵਾ ਕਰਿਆ ਕਰ, ਓਹ ਬੋਲਿਆ ਮੈਂ ਏਨ੍ਹਾਂ ਦਾ ਗੋੱਲਾ ਨਹੀਂ, ਕੇਵਲ ਤੁਹਾਡਾ ਕੰਮ ਕਰਾਂਗਾ ਅਤੇ ਸੁਵਰਗ ਲਵਾਂਗਾ। ਤਾਂ ਗੁਰੂ ਜੀ ਨੇ ਸਹਜ ਸੁਭਾਇ ਬਚਨ ਕੀਤਾ ਜੇ ਸਵਰਗ ਲੈਣਾ ਹਈ ਤਾਂ ਬਣ ਵਿੱਚ ਚਿਤਾ ਰਚਕੇ ਸੜ ਮਰ॥ ਓਹ ਤੁਰਤਚਲਿਆਗਿਆ ਤੇ ਚਿਤਾ ਰਚਕੇ ਜਾਂ ਸੜਨ ਲਗਾ ਤਾਂ ਅੱਗ ਵਿੱਚ ਪੈਣ ਨੂੰ ਜੀ ਨਾਂ ਕਰੇ, ਤੇ ਚੁਫੇਰੇ ੨ ਪਿਆ ਫਿਰੇ। ਤਦੋਂ ਨੂੰ ਇੱਕ ਚੋਰ ਆ ਗਿਆ, ਓਸ ਨੇ ਬੜੇ ੨ ਪਾਪ ਤੇ ਖ਼ੂਨ ਕੀਤੇ ਸੇ, (ਚੋਰ, ਯਾਰ, ਜੁਆਰੀਏ, ਹਠੀ ਤਾਂ ਬੜੇ ਭਾਰੇ ਹੁੰਦੇ ਹਨ) ਓਸ ਮਾਣੇ ਤੋਂ ਹਾਲ ਪੁੱਛਿਆ ਤਾਂ ਓਨ ਸਾਰਾ

ਬ੍ਰਿਤਾਂਤ ਸੁਣਾਯਾ, ਤਦ ਚੋਰ ਨੇ ਆਖਿਆ ਗੁਰੂ ਜੀ ਦਾ ਬਚਨ ਵੇਚ ਲੈ ਤੇ ਏਹ ਗਹਿਣੇ ਜੋ ਮੈਂ ਸੋਨੇ ਦੇ ਲਿਆਯਾ ਹਾਂ ਤੂੰ ਲੈ ਲੈ ਤੇ ਬਚਨ ਮੈਨੂੰ ਦੇ ਦੇਹ। ਮਾਣਾ ਤਾਂ ਗਹਿਣੇ ਲੈਂਦਾ ਹੀ ਆਪਣੇ ਨਗਰ ਨੂੰ ਦੌੜ ਆਯਾ ਤੇ ਓਧਰ ਚੋਰ ਨੇ ਬਚਨ ਖਰੀਦ ਕੇ ਅੱਗ ਵਿੱਚ ਛਾਲ ਮਾਰ ਦਿੱਤੀ। ਏਤਨੇ ਨੂੰ ਰਾਜਾ (ਜੋ ਓਸਦੇ ਪਿੱਛੇ ਸੀ) ਓਥੇ ਪੁੱਜ ਪਿਆ ਤੇ ਚੋਰ ਨੂੰ ਅੱਗ ਵਿਚੋਂ ਕਢਵਾ ਕੇ ਘਰ ਲੈ ਗਿਆ, ਜਾਂ ਰਾਜੇ ਨੇ ਸਾਰੀ ਕਥਾ ਓਸ ਦੇ ਛਾਲ ਮਾਰਨ ਦੀ ਸੁਣੀ ਤਾਂ ਓਸਨੂੰ ਪੁਤ੍ਰ ਬਣਾ ਕੇ ਆਪਣੇ ਰਾਜ ਦਾ ਮਾਲਕ ਬਣਾ ਲਿਆ। ਓਧਰ ਭਾਈ ਮਾਣਾ ਜਦ ਗਹਿਣੇ ਵੇਚਣ ਗਿਆ ਤਾਂ ਫੜਿਆ ਗਿਆ ਤੇ ਬੰਦੀ ਖਾਨੇ ਨਰਕ ਵਿਚ ਬਹੁਤ ਬਰਸ ਰਹਿਕੇ ਫੇਰ ਮਰ ਕੇ ਭੀ ਨਰਕੀ ਜਾ ਪਿਆ। ਓਹ ਰਾਜਾ ਤੇ ਚੋਰ ਗੁਰੂ ਜੀ ਦੇ ਸੇਵਕ ਬਣੇ, ਏਥੇ ਭੀ ਸੁਖ ਭੋਗਦੇ ਰਹੇ ਤੇ ਮਰ ਕੇ ਅੰਤ ਨੂੰ ਗੁਰੂ ਜੀ ਦੇ ਹੁਕਮ ਅਨੁਸਾਰ ਬੈਕੁੰਠ ਗਾਮੀ ਹੋਏ ॥

ਇੱਕ ਮਲੂਕਾ ਨਾਮ ਚੌਧਰੀ ਖਹਿਰਾ ਜੱਟ ਖੰਡੂਰ ਦਾ ਕੰਨ ਫਟੇ ਜੋਗੀ ਦਾ ਸੇਵਕ ਸੀ, ਸ਼ਰਾਬ ਮਾਸ ਖਾਕੇ ਬਹੁਤ ਬਕਵਾਸ ਕੀਤਾ ਕਰੇ ਤੇ ਸਿੱਖਾਂ ਨੂੰ ਮਸਖਰੀ ਠੱਠਾ ਕਰਦਾ ਰਹੇ। ਗੁਰੂ ਜੀ ਦੇ ਲੰਗਰ ਵਿੱਚ ਆਏ ਹੋਏ ਸਿੱਖ ਸਾਧ ਨੂੰ ਬਹੁਤ ਦੁਖ ਦਿਆ ਕਰੇ, ਪਿੰਡ ਵਿੱਚ ਨਾਂ ਰਹਿਣ ਦੇਵੇ, ਸੰਗਤ ਆਵੇ ਤਾਂ ਚੋਰ ਧਾੜਵੀ ਪਵਾ ਦੇਵੇ। ਓੜਕ ਓਸਨੂੰ ਮ੍ਰਿਗੀ ਦੀ ਬੀਮਾਰੀ ਹੋ ਗਈ, ਦੋ

ਦੋ ਪਹਰ ਤੜਫਦਾ ਰਹੇ, ਜੋਗੀ ਬਥੇਰੇ ਉਪਾਇ ਕਰ ਰਿਹਾ ਰਾਜ਼ੀ ਨਾ ਹੋਯਾ, ਤਾਂ ਓਸਦੇ ਸਨਬੰਧੀ ਗੁਰੂ ਜੀ ਪਾਸ ਲੈ ਆਏ, ਬਚਨ ਹੋਯਾ ਸ਼ਰਾਬ ਛੱਡ ਦੇਹ ਤਾਂ ਮ੍ਰਿਗੀ ਹਟ ਜਾਊ, ਸੋਈ ਹੋਯਾ। ਗੁਰੂ ਕੇ ਬਚਨ ਨਾਲ ਮ੍ਰਿਗੀ ਹਟ ਗਈ,ਪਰ ਦੋ ਬਰਸ ਮਗਰੋਂ ਜਦ ਓਨ ਗੁਰੂ ਜੀ ਦਾ ਬਰਨ ਪਲਟ ਕੇ ਫੇਰ ਸ਼ਰਾਬ ਪੀਤੀ ਤਾਂ ਕੋਠੇ ਉਤੇ ਚੜ੍ਹਕੇ ਫੇਰ ਬਕਬਾਦ ਕਰਨ ਲੱਗਾ ਤੇ ਉੱਚੀ ਦਿੱਤੀ ਆਖਯਾ ਕਿ ਲੈ ਅੰਗਦਾ ਮੈਂ ਅੱਜ ਤੇਰੇ ਬਚਨ ਛੱਡ ਦਿੱਤੇ, ਨਾਥ ਜੀ ਨੇ ਫੇਰ ਪਿਆਲਾ ਪਿਆ ਲਿਆ ਹੈ। ਗੁਰੂ ਜੀ ਨੇ ਆਖਿਆ ਤੈਂ ਬਚਨ ਪਲਟੇ ਹਨ, ਵੇਖਹੁਣੇ ਮਿਰਗੀ ਆਉਂਦੀ ਹੈ, ਏਹ ਕਹਿਕੇ ਗੁਰੂ ਜੀ ਚੁੱਪ ਕਰ ਰਹੇ। ਓਹ ਸਗੋਂ ਕੁਵਾਕ ਬੋਲਣ ਲੱਗਾ ਤਾਂ ਉਸੇ ਵੇਲੇ ਐਸੀ ਮਿਰਗੀ ਉੱਠੀ ਕਿ ਅਟਾਰੀ ਉੱਤੋਂ ਬਾਹਰ ਦੜ ਕਰਦਾ ਧਰਤੀ ਤੇ ਆ ਡਿੱਗਿਆ, ਗਰਦਨ ਹੱਡੀਆਂ ਖੂਬ ਟੁੱਟੀਆਂ ਤੇ ਦੋ ਮਹੀਨੇ ਨਰਕ ਭੋਗ ਕੇ ਜਮ ਦੇ ਲੋਕ ਨੂੰ ਪਧਾਰਿਆਂ ॥

ਕੰਨ ਪਾਟੇ ਜੋਗੀਆਂ ਦੀ ਮੰਡਲੀ ਖਡੂਰ ਤੋਂ ਬਾਹਰ ਤਪਿਆਣੇ ਤਲਾਉ ਪਰ ਆ ਉਤਰੀ, ਸਾਧ ਆਖਣ ਲੱਗੇ ਗੁਰੂ ਨਾਨਕ ਜੀ ਨੇ ਭਗਤੀ ਜੋਗ ਮਾਰਗ ਦਾ ਉਪਦੇਸ਼ ਕੀਤਾ ਹੈ, ਪਰ ਅਭਯਾਸ ਜੋਗ ਜੈਸਾ ਹੋਰ ਆਨੰਦ ਨਹੀਂ ਏਸ ਕਰਕੇ ਇਕ ਤਾਂ ਰਿੱਧੀਆਂ ਸਿਧੀਆਂ ਪ੍ਰਾਪਤ ਹੁੰਦੀਆਂ ਹਨ, ਦੂਸਰੇ ਸ੍ਵੈਇੱਛਤ ਮ੍ਰਿਤੂ ਲੋਕਾਂਤ੍ਰਾਂ ਵਿੱਚ ਗਵਨ ਸ਼ਕਤੀ ਹੋ ਜਾਂਦੀ ਹੈ ਤੇ ਅੰਤ ਨੂੰ ਬ੍ਰਹਮ

ਲੋਕ ਦੀ ਪ੍ਰਾਪਤੀ ਹੁੰਦੀ ਹੈ। ਰਿਖੀ, ਮੁਨੀ ਜਪੀ, ਤਪੀ ਸਭ ਅਸ਼ਟਾਂਗ ਜੋਗ ਕਰਦੇ ਰਹੇ ਹਨ, ਤੁਸੀ ਕਿਉਂ ਖਾਲੀ ਰਹਿੰਦੇ ਹੋ। ਜੋਗ ਸਿੱਖੋ ਪਜਾਲਾ ਪੀਓ ਗੋਰਖਦਾ ਬਾਲਾ ਧਾਰੋ ਸਿੱਖਾਂ ਨੂੰ ਤਾਰੋ। ਤਾਂ ਗੁਰੂ ਜੀ ਬੋਲੇ:-

"ਦੀਖਿਆ ਆਪਿ ਬੁਝਾਇਆ ਸਿਫਤੀ ਸਚੁ ਸਮੇਉ।
ਤਿਨਕਉ ਕਿਆਉਪਦੇਸੀਐ ਜਿਨ ਗੁਰ ਨਾਨਕ ਦੇਉ॥"

ਨਾਥ ਜੀ! ਸਮੇਂ ਅਨੁਸਾਰ ਮਤ ਪ੍ਰਚਾਰ ਕਰਨਾ ਸੰਸਾਰ ਨੂੰ ਅਪਾਰ ਸੁਖ ਦਿੰਦਾ ਹੈ। ਕਲਯੁਗ ਵਿੱਚ ਭਗਤੀ ਜੋਗ ਗਯਾਨ ਜੋਗ ਕਲਯਾਣਕਾਰੀ ਹਨ, ਕਰਮ ਜੋਗ ਹਠ ਜੋਗ ਦੋਵੇਂ ਨਹੀਂ ਹੁੰਦੇ,ਕਰਨ ਵਾਲੇ ਰੋਗੀ ਹੋਕੇ ਮਰ ਜਾਂਦੇ ਹਨ। ਜੈਸਾ ਕਿ ਗੁਰੂ ਸਾਹਿਬ ਜੀ ਦਾ ਵਾਕ ਹੈ:-

ਕਾਲ ਨਾਹੀ ਜੋਗ ਨਾਹੀ ਨਾਹੀ ਸਤ ਕਾ ਢਬ। ਥਾਨਿਸਟ ਜਗ ਭਰਿਸਟ ਹੋਏ ਡੂਬਤਾ ਇਵ ਜਗ॥੧॥ ਕਲਿ ਮੈ ਰਾਮ ਨਾਮ ਸਾਰ॥ ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰ॥" ਨਾਥ ਜੀ! "ਭੇਖ ਵਰਨ ਦੀਸਹਿ ਸਭ ਖੇਹ"ਕੱਚੇ ਗੁਰੂ ਭੇਖ ਬਣਵਾਉਂਦੇ ਹਨ, ਤੇ ਜਿਨ੍ਹਾਂ ਨੂੰ ਪੂਰਾ ਸਤਿਗੁਰੂ ਮਿਲਿਆ ਹੈ ਉਨ੍ਹਾਂ ਨੂੰ ਸਹਿਜੇ ਹੀ ਮੁਕਤੀ ਹੈ। ਯਥਾ-'ਪੂਰਾ ਸਤਿਗੁਰ ਭੇਟਿਐ ਪੂਰੀ ਹੋਵੈ ਜੁਗਤਿ॥ ਹਸੰਦਿਆ ਖੇਲੰਦਿਆ ਪਹਿਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ" ਨਾਥ ਜੀ!ਸਾਡੇ ਗੁਰੂ ਜੀ ਨੇ ਬਿਨਾ ਭੇਖ ਵਰਨ ਤੋਂ ਹੀ ਆਪਣੇ ਸਿੱਖਾਂ ਨੂੰ ਐਸੀ ਸਿੱਧੀ ਸੜਕ ਦੱਸੀ ਹੈ ਕਿ ਜਿਸ ਪਰ ਚੱਲਦੇ ਹੋਏ ਅੰਜਨ ਰੂਪ ਜਗਤ ਦੇ ਵਿੱਚ ਹੀ ਨਿਰੰਜਨ

ਨੂੰ ਪਾ ਲਈਦਾ ਹੈ,ਜੈਸਾ ਕਿ ਮਹਾਰਾਜ ਜੀ ਦਾ ਵਾਕ ਹੈ:-

## ਸੂਹੀ ਮਹਲਾ ੧ ਘਰੁ ੧

ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ । ਜੋਗੁ ਨ ਮੁੰਦੀ ਮੂੰਡਿ ਮੁਡਾਈਐ ਜੋਗੁ ਨਸਿੰਙੀ ਵਾਈਐ॥ਅੰਜਨਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥ ੧ ॥ ਗਲੀ ਜੋਗ ਨ ਹੋਈ ॥ ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ॥ ੧ ॥ ਰਹਾਉ ॥ ਜੋਗ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ । ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ । ਅੰਜਨ ਮਾਹਿ ਨਿਰੰਜਨ ਰਹੀਐ ਜੋਗ ਜੁਗਤਿ ਇਵ ਪਾਈਐ ॥ ੨ ॥ ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ।ਨਿਝਰ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ । ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥ ੩ ॥ ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗ ਕਮਾਈਐ । ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ । ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ॥

ਏਹ ਸ਼ਬਦ ਸੁਣਕੇ ਨਾਥ ਜੀ ਬੜੇ ਖੁਸ਼ ਹੋਏ ਤੇ

ਆਖਯਾ ਅੰਗਦ ਜੀ! ਕੁਛ ਮੰਗੋ ਜੋ ਤੁਹਾਨੂੰ ਦੇਈਏ। ਤਾਂ ਗੁਰੂ ਜੀ ਨੇ ਆਖਯਾ ਮਨ ਦੀ ਗਰੀਬੀ, ਬੁੱਧੀ ਦੀ ਸੂਛਤਾ, ਚਿਤ ਦੀ ਏਕਾਗ੍ਰਤਾ, ਹੰਕਾਰ ਦੀ ਨਵਿਰਤੀ ਦਿਓ। ਇਹ ਸੁਣਕੇ ਨਾਥ ਨੇ ਧਯਾਨ ਲਗਾਯਾ ਤੇ ਫੇਰ ਅੱਖਾਂ ਖੋਲ੍ਹਕੇ ਆਖਿਆ ਇਹ ਚਾਰੇ ਗੁਰੂ ਨਾਨਕ ਜੀ ਨੇ ਸਾਰੀ ਦੁਨੀਆਂ ਤੋਂ ਸਮੇਟਕੇ ਤੁਹਾਡੇ ਵਿਚ ਭਰ ਦਿੱਤੀਆਂ ਹੋਈਆਂ ਹਨ, ਹੋਰ ਕਿਤੇ ਹੈ ਨਹੀਂ, ਇਸ ਵਾਸਤੇ ਕੁਛ ਹੋਰ ਮੰਗ ਲਓ। ਤਾਂ ਗੁਰੂ ਜੀ ਨੇ ਆਖਯਾ "ਕਿਆ ਮਾਗਉ ਕਿਛ ਥਿਰ ਨ ਰਹਾਈ॥ ਦੇਖਤ ਨੈਨ ਚਲਿਓ ਜਗ ਜਾਈ॥" ਓੜਕ ਸਿੱਧ ਆਦੇਸਰ ਕਰਕੇ ਜਾਂਦੇ ਰਹੇ।

ਇਸੇ ਸਾਲ ਇੱਕ ਹਰਿ ਨਾਥ ਨਾਮ ਸੰਤ ਨੇ ਦੀਵਾਨ ਵਿੱਚ ਆਕੇ ਮਨ ਸ਼ਾਂਤਿ ਹੋਣ ਦਾ ਉਪਾਇ ਤੇ ਬਰਣਾ-ਸ਼੍ਰਮਾਂ ਦੇ ਧਰਮ ਗੁਰੂ ਜੀ ਪਾਸੋਂ ਪੁੱਛੇ ਤਾਂ ਗੁਰੂ ਜੀ ਨੇ ਇਹ ਸਲੋਕ ਉਚਾਰਿਆ:—

## ਮਹਲਾ ੨

ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ॥ ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪ੍ਰਾਕ੍ਰਿਤਹ॥ ਸਰਬ ਸਬਦੰ ਏਕ ਸਬਦੰ ਜੇਕੋ ਜਾਣੈ ਭੇਉ॥ ਨਾਨਕੁ ਤਾਕਾ ਦਾਸੁ ਹੈ ਸੋਈ ਨਿਰੰਜਨ ਦੇਉ॥

ਇਹ ਬ੍ਰਨਾਸ਼੍ਰਮਾਂ ਦੇ ਧਰਮ ਦਿਖਾਕੇ ਮਨ ਦੇ ਸ਼ਾਂਤਿ ਹੋਣ ਦਾ ਉਪਾਇ ਦੱਸਦੇ ਭਏ:—

"ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾਤ ਆਤਮਹ॥ ਆਤਮਾ ਸ੍ਰੀ ਬਾਸੁ ਦੇਵਸ੍ ਜੇਕੋ ਜਾਣੈ ਭੇਉ ॥ ਨਾਨਕੁ ਤਾਕਾ ਦਾਸੁ ਹੈ ਸੋਈ ਨਿਰੰਜਨ ਦੇਉ ॥"

ਏਹ ਉੱਤ੍ਰ ਸੁਣਕੇ ਓਹ ਪਰਮ ਪ੍ਰਸੰਨ ਹੋ ਗਿਆ। ਏਸੇ ਪ੍ਰਕਾਰ ਜੱਸ ਸੁਣ ਸੁਣ ਸਰਬ ਭੇਖਾਂ ਪੰਥਾਂ ਦੇ ਸੰਤ ਲਗੇ ਆਵਣ। ਭੋਜਨ, ਛਾਦਨ, ਸਤਸੰਗ ਬਾਂਛਤ ਸਭ ਨੂੰ ਲਭ ਜਾਏ, ਇਸ ਕਰਕੇ ਗੁਰੂ ਅੰਗਦ ਜੀ ਦਾ ਸੁਜੱਸ ਦੇਸ ਦੇਸ਼ਾਂਤ੍ਰਾਂ ਵਿਚ ਬਹੁਤ ਸ਼ੀਘ੍ਰ ਫੈਲ ਗਿਆ, ਕਿਉਂਕਿ ਸਾਧੂਆਂ ਜੈਸਾ ਧਰਮ ਦਾ ਹਲਕਾਰਾ ਹੋਰ ਕੋਈ ਨਹੀਂ। ਜੋ ਕੁਛ ਸੰਗਤਾਂ ਲਿਜਾਉਂਣ ਸਭ ਲੰਗਰ ਵਿਚ ਪੈਕੇ ਬਰਤ ਜਾਵੇ, ਧਰਮਸਾਲਾ ਭੀ ਚੰਗੀ ਬਣ ਗਈ। ਦਾਤੂ ਦਾਸੂ ਜੀ ਹੱਟੀ ਵਿਚੋਂ ਜੋ ਕੁਛ ਪੈਦਾ ਹੋਵੇ ਓਸ ਵਿਚ ਗੁਜ਼ਾਰਾ ਕਰਨ, ਜੇ ਕਦੇ ਕੁਛ ਚਾਹੁਣ ਤਾਂ ਗੁਰੂ ਜੀ ਆਖਣ ਏਹ ਪੂਜਾ ਦਾ ਧਾਨ ਗ੍ਰਿਸਤੀ ਨੂੰ ਕੱਚਾ ਪਾਰਾ ਹੈ। ਏਹ ਸੁਣਕੇ ਓਹ ਚੁੱਪ ਕਰ ਜਾਣ। ਜੋ ਭੁੱਖਾ, ਪਿਆਸਾ; ਬਿਹੰਗਮ, ਸਾਧੂ, ਸਿੱਖ, ਲੰਗੜਾ, ਲੂਲਾ, ਅੰਧਾ, ਰੋਗੀ, ਬ੍ਰਿਧ ਇਨ੍ਹਾਂ ਪਾਸ ਆਵੇ ਉਸ ਦੀ ਸੇਵਾ ਵਿਸ਼ੇਸ਼ ਕਰਾਉਂਣ। ਅੰਨ, ਬਸਤ੍ਰ, ਕਥਾ ਕੀਰਤਨ ਤੇ ਨਾਮ ਦਾ ਭੰਡਾਰਾ ਹਰ ਵੇਲੇ ਖੁੱਲ੍ਹਾ ਹੀ ਰਹੇ, ਕੋਈ ਕਦੇ ਨਿਰਾਸਾ ਨਾ ਜਾਵੇ॥

ਸੰਮਤ ੧੬੦੪ ਬਿ: ਨੂੰ ਮਾਲਵੇ ਮਾਝੇ ਦੇਸ ਦੇ ਸਿੱਖਾਂ ਦੀ ਬੇਨਤੀ ਮੰਨਕੇ ਗੁਰੂ ਅੰਗਦ ਜੀ ਸੇਵਕਾਂ ਨੂੰ ਦਰਸ਼ਨ ਦੇਣ ਚੜ੍ਹੇ, ਦੋ ਚੌਕੀਆਂ ਰਬਾਬੀਆਂ ਦੀਆਂ

ਪੰਜਾਹ ਕੁ ਸਿੱਖ ਸਾਧ, ਚਾਰ ਊਂਟ ਭਾਰ ਵਾਸਤੇ ਲੈਕੇ ਅਨੇਕ ਨਗਰਾਂ ਵਿੱਚ ਉਤਰਦੇ ਹੋਏ ਹਰੀ ਕੇ ਪੱਤਣ ਸਤਲੁਜ ਪਾਰ ਹੋ ਅਨੰਤ ਪੁਰਸ਼ਾਂ ਦਾ ਉਧਾਰ ਕਰਕੇ ਮੱਤੇ ਦੀ ਸਰਾਇ ਅਪਣੀ ਜਨਮ ਭੂਮੀ ਜਾ ਦੇਖੀ (ਏਥੇ ਹੁਣ ਥੇਹ ਉੱਪਰ ਦੀਵਾਨ ਮੋਹਕਮ ਚੰਦ ਦਾ ਬਣਾਯਾ ਹੋਯਾ ਛੋਟਾ ਜੇਹਾ ਮੰਦਰ ਹੈ ਤੇ ਪਾਸ ਹੀ 'ਨਾਂਗੇ ਦੀ ਸਰਾਇ' ਨਾਮੀ ਪਿੰਡ ਵੱਸ ਪਿਆ ਹੈ) ਓਥੋਂ ਹੋ ਹਰੀਕੇ ਪਿੰਡ ਜਾ ਉਤਰੇ, ਸਭ ਲੋਗ ਦਰਸ਼ਨ ਕਰਨ ਆਏ, ਅੰਨ ਬਸਤ੍ਰ ਬਹੁਤ ਚੜ੍ਹਿਆ, ਕਈ ਦਿਨ ਪਿੰਡ ਦੇ ਨਿਵਾਸੀਆਂ ਨੇ ਗੁਰੂ ਜੀ ਨੂੰ ਆਪਣੇ ਪਾਸ ਰੱਖ ਕੇ ਉਪਦੇਸ਼ ਲਿਆ । ਕਥਾ ਕੀਰਤਨ ਬਚਨਬਿਲਾਸ ਸੁਣਕੇ ਨਿਹਾਲਹੋਏ(ਜਿਥੇ ਹੁਣ ਭਾਈ ਮੋਹਰ ਸਿੰਘ ਸੰਤ ਦਾ ਡੇਰਾ ਹਰੀ ਕੇ ਪਿੰਡ ਵਿਚ ਹੈ ਓਥੇ ਭਾਈ ਰਣ ਸਿੰਘ ਜੀ ਸਿੱਧ ਰਿਹਾ ਕਰਦੇ ਸੇ) ਓਥੇ ਗੁਰੂ ਜੀ ੧੭ ਦਿਨ ਠਹਿਰੇ । ਓਥੋਂ ਦਾ ਚੌਧਰੀ ਬਖਤਾਵਰ ਜੋ ਬਹੱਤ੍ਰ ਪਿੰਡਾਂ ਦੇ ਟਕੇ (ਮਾਮਲਾ) ਦਿੱਲੀ ਭਰਿਆ ਕਰਦਾ ਸੀ ਓਹ ਦਰਸ਼ਨ ਕਰਨ ਆਯਾ, ਪਰ ਬੜਾ ਹੰਕਾਰੀ ਤੇ ਪਰਵਾਰ ਵਾਲਾ ਹੋਣ ਕਰ ਗੁਰੂ ਜੀ ਦੇ ਸਿਰਹਾਣੇ ਵੱਲ ਬੈਠ ਗਿਆ ਤੇ ਨਮਸਕਾਰ ਭੀ ਨਾ ਕੀਤੀ । ਏਹ ਦੇਖਕੇ ਕੁਛਕੁ ਸਿੱਖ ਕ੍ਰੋਧਿਤ ਹੋਏ, ਪਰ ਗੁਰੂ ਜੀ ਨੇ ਆਖਯਾ "ਜਿਸਨੋ ਸਾਹਿਬ ਵਡਾ ਕਰੇ ਸੋਈ ਵਡ ਜਾਣੀ ॥ ਜੋ ਓਸਦੀ ਰੀਸ ਕਰੇ ਸੋ ਮੂੜ ਅਜਾਣੀ" ਚੌਧਰੀ ਬੋਲਿਆ ਮੈਂ ਕੋਈ ਛੋਟਾ ਆਦਮੀ ਹਾਂ, ਮੇਰੀ ਜ਼ਾਤਿ ਦੇ ਬਹੁਤ ਜ਼ੋਰ

ਵਾਲੇ ਕਈ ਪਿੰਡ ਹੰਨ। ਤਾਂ ਗੁਰੂ ਜੀ ਨੇ ਏਹ ਸ਼ਲੋਕ ਉਚਾਰਿਆ :—

"ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥ ਜਿਨਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ।" ਏਹ ਬਚਨ ਸੁਣ ਕੇ ਚੌਧਰੀ ਨੇ ਚਰਨ ਫੜ ਲਏ ਤੇ ਆਖਯਾ ਜੀ ਮੈਂ ਪਰਖਦਾ ਸੀ ਸੋ ਮੈਨੂੰ ਮਾਫ ਕਰੋ। ਗੁਰੂ ਜੀ ਨੇ ਉਸਦਾ ਭੀ ਉਧਾਰ ਕੀਤਾ ਤੇ ਏਸੇ ਪ੍ਰਕਾਰ ਵਿਚਰਦੇ ਹੋਏ ਤਿੰਨ ਮਹੀਨੇ ਪਿੱਛੋਂ ਫੇਰ ਖਡੂਰ ਆ ਬਿਰਾਜੇ॥

ਇਕ ਜੀਵਾ ਨਾਮ ਜਿਮੀਦਾਰ ਗੁਰੂ ਕਾ ਪ੍ਰੇਮੀ ਸਿੱਖ ਸੀ, ਓਹ ਤਿੰਨ ਕੋਹ ਤੋਂ ਅੰਮ੍ਰਤ ਵੇਲੇ ਖਿਚੜੀ ਤੇ ਦਹੀਂ ਲੈਕੇ ਗੁਰੂ ਜੀ ਵਾਸਤੇ ਰੋਜ ਆਉਂਦਾ ਰਿਹਾ ਤੇ ਫੇਰ ਓਸਦੀ ਪੁਤ੍ਰੀ ਜਿਵਾਈ ਨਾਮ ਪ੍ਰੇਮ ਵਿੱਚ ਰੱਤੀ ਹੋਈ ਲੈਕੇ ਆਵਣ ਲੱਗੀ, ਏਸੇ ਤਰਾਂ ਦਸ ਬਰਸ ਓਨ੍ਹਾਂ ਨੇ ਨੇਮ ਨਿਬਾਹਿਆ। ਇਕ ਦਿਨ ਡਾਢਾ ਝੱਖੜ ਹਨੇਰੀ ਆਯਾ ਤਾਂ ਓਸ ਨੇ ਆਖਯਾ ਜੇ ਹਨੇਰੀ ਹਟ ਜਾਏ ਤਾਂ ਚੰਗਾ ਹੈ, ਇਤਨਾ ਕਹਿਣ ਨਾਲ ਹਨੇਰੀ ਤਾਂ ਹਟ ਗਈ, ਪਰ ਓਸ ਦਿਨ ਗੁਰੂ ਜੀ ਨੇ ਖਿਚੜੀ ਨਾ ਖਾਧੀ। ਜਾਂ ਜਿਵਾਈ ਰੋਣ ਲੱਗ ਪਈ ਤਾਂ ਗੁਰੂ ਜੀ ਨੇ ਕਿਹਾ ਬੇਟੀ! ਅੱਜ ਤੁਸਾਂ ਮਨਮਤ ਕੀਤੀ ਹੈ, ਜਿਨ੍ਹਾਂ ਬੇਅੰਤ ਸਰਪਾਂ ਨੂੰ ਕੋਰੇ ਪੱਥਰਾਂ ਦੀ ਧਰਤੀ ਵਿੱਚ ਏਸ ਝੱਖੜ ਹਨੇਰੀ ਨਾਲ ਰੇਤੇ ਦਾ ਭੋਜਨ ਪਹੁੰਚਣਾ ਸੀ ਤੇ ਜਹਾਜ ਚੱਲਣੇ ਸਨ ਤੇ ਹੋਰ ਕਈ ਕੰਮ ਖਲਕਤ ਦੇ ਸੌਰਨੇ ਸਨ, ਤੁਸਾਂ ਓਹ ਬੰਦ ਕਰ ਦਿੱਤੇ, ਅਸੀਂ ਤਾਂ

ਚਾਰ ਘੜੀਆਂ ਪਿੱਛੋਂ ਪ੍ਰਸ਼ਾਦ ਛਕ ਲੈਂਦੇ, ਤੁਸਾਂ ਰੱਬ ਰਜ਼ਾਇ ਕਿਉਂ ਮੋੜੀ ? ਏਸੇ ਪਰ ਗੁਰੂ ਜੀ ਨੇ ਉੱਚ ਪਿੰਡ ਵਾਲੇ ਜਲਾਲ ਪੀਰ ਦੀ ਕਥਾ ਸੁਣਾਈ ਜੋ ਗੁਰਮੁਖਾਂ ਨੂੰ ਦੇਖਣ ਗਿਆ ਸੀ ਤੇ ਦਰਿਆ ਵਿਚ ਬੇੜਾ ਡੁੱਬਦਾ ਤੇ ਮੀਂਹ ਪੈਂਦਾ ਉਨ ਹਟਾਯਾ ਸੀ, ਜਿਸ ਕਰਕੇ ਉਸਨੂੰ ਭੋਜਨ ਨਹੀਂ ਸੀ ਲੱਭਾ ਤੇ ਗੁਰਮੁਖਾਂ ਨੇ ਆਪਣੇ ਵਿੱਚੋਂ ਉਸਨੂੰ ਧੱਕ ਦਿੱਤਾ ਸੀ । ਏਹ ਕਹਾਣੀ ਸੁਣ ਕੇ ਸਭ ਸਿੱਖ ਨਸੀਹਤ ਮੰਨ ਗਏ ਤੇ ਜੀਵੇ, ਜਿਵਾਈ ਨੇ ਭੀ ਭੁੱਲ ਮਾਫ ਕਰਾਈ ਤੇ ਅਗੇ ਨੂੰ ਪ੍ਰਭੂ ਦੀ ਰਜ਼ਾ ਵਿਚ ਦਖਲ ਦੇਣੋਂ ਹਟ ਕੇ ਪਰਮਪਦ ਨੂੰ ਪ੍ਰਾਪਤ ਹੋ ਗਏ ॥

ਖਡੂਰ ਵਿਚ ਇੱਕ ਸ਼ਿਵ ਨਾਥ ਨਾਮ ਤਪਾ ਜੋਗੀ ਖਹਿਰੇ ਜੱਟਾਂ ਦਾ ਗੁਰੂ ਸੀ, ਉਹ ਜੰਤ੍ਰ ਮੰਤ੍ਰ ਟੂਣੇ ਟਾਮਣ ਬਹੁਤ ਕਰਿਆ ਕਰੇ, ਏਸ ਕਰਕੇ ਲੋਗ ਉਸਨੂੰ ਚੰਗਾ ਮੰਨਦੇ ਸੇ । ਭਾਵੇਂ ਉਹ ਸਾਧੂ ਚੰਗਾ ਹੀ ਸੀ, ਪਰ ਗੁਰੂ ਜੀ ਦੀ ਮਹਿਮਾ ਤੇ ਰਚਨਾ ਦਿਨੋਂ ਦਿਨ ਵਧਦੀ ਦੇਖ ਕੇ ਬਹੁਤ ਸੜਦਾ ਤੇ ਨਿੰਦਾ ਕਰਦਾ ਰਹਿੰਦਾ । ਦੇਖੋ ਭਾਈ ਕਲਿਜੁਗ ਦੇ ਉਲਟੇ ਕੰਮ ਹਨ, ਜੋ ਪੂਜਣੇ ਜੋਗ ਨਹੀਂ ਉਨ੍ਹਾਂ ਨੂੰ ਲੋਗ ਪੂਜਦੇ ਹਨ ਤੇ ਸਾਨੂੰ ਸੰਤਾਂ ਨੂੰ ਕੋਈ ਪੁਛਦਾ ਭੀ ਨਹੀਂ । ਸੰਮਤ ੧੬੦੧ ਬਿ: ਨੂੰ ਕੁਦਰਤ ਨਾਲ ਬਰਖਾ ਨਾ ਹੋਈ, ਭਾਰੀ ਕਾਲ ਕੜਕਿਆ ਤਾਂ ਲੋਕ ਜੁੜ ਕੇ ਉਸ ਜੋਗੀ ਪਾਸ ਗਏ ਤੇ ਆਖਿਆ ਕੋਈ ਜਤਨ ਕਰੋ ਜੋ ਬਰਖਾ ਹੋਵੇ । ਜੋਗੀ

ਬੋਲਿਆ ਜਿਥੇ ਏਹੋ ਜੇਹੇ ਅਜੋਗ ਕਰਮ ਹੋਣ, ਗ੍ਰਿਸਤੀ ਖੱਤ੍ਰੀ ਦਾ ਮਾਨ ਹੋਵੇ, ਉਥੇ ਬਰਖਾ ਕਿਥੇ ? ਹੁਣ ਸੰਤਾਂ ਕੋਲ ਕਿਉਂ ਆਏ, ਉਸੇ ਲਹਿਣੇ ਨੂੰ ਆਖੋ, ਬਰਖਾ ਕਰਾਵੇ,ਨਹੀਂ ਤਾਂ ਪਿੰਡ ਛੱਡੇ,ਅਸੀ ਬਰਖਾ ਅੱਠਾਂਪਹਿਰਾਂ ਦੇ ਅੰਦਰ ਅੰਦਰ ਕਰਾਉਂਦੇ ਹਾਂ । ਜੱਟ ਬੇਸਮਝ ਸਨ,ਸਾਰੇ ਗੁਰੂ ਜੀ ਪਾਸ ਗਏ ਤੇ ਆਖਿਆ ਜੀ ਯਾਂ ਤਾਂ ਬਰਖਾ ਕਰਾਓ ਨਹੀਂ ਤਾਂ ਪਿੰਡੋਂ ਜਾਓ। ਗੁਰੂ ਜੀ ਸ਼ਾਂਤਿ ਸਰੂਪ ਬੋਲੇ ਬਰਖਾ ਈਸ਼੍ਵਰ ਦੇ ਹੱਥ ਹੈ, ਹੋਰ ਕਿਸੇ ਦੇ ਨਹੀਂ, ਅਸੀ ਰੱਬ ਦੇ ਸ਼ਰੀਕ ਹਾਕਮ ਨਹੀਂ, ਜੋ ਹੈ ਸੋ ਬਰਖਾ ਕਰਾਏ।ਜੇਕਰ ਸਾਡੇ ਤੁਰ ਗਿਆਂ ਜੋਗੀ ਮੀਂਹ ਵਸਾ ਦੇਵੇ ਤਾਂ ਅਸੀ ਏਥੋਂ ਤੁਰ ਜਾਂਦੇ ਹਾਂ।ਜੱਟਾਂ ਆਖਿਆ ਜੀ ਜਿਵੇਂ ਜੋਗੀ ਆਖਦਾ ਹੈ ਤਿਵੇਂ ਕਰੋ। ਏਹ ਗੱਲ ਸੁਣਕੇ ਬਾਬੇ ਬੁੱਢੇ ਜੀਨੂੰ ਕ੍ਰੋਧਆਯਾ ਤੇ ਕੁਛ ਚਮਤਕਾਰ ਦਿਖਾਉਂਣਾ ਚਾਹਿਆ, ਪਰ ਗੁਰੂ ਜੀ ਨੇ ਕਿਹਾ ਸਾਡਾ ਧਰਮ ਛਿਮਾ ਕਰਨਾ ਹੈ, ਏਹ ਕਹਿਕੇ ਉਠ ਤੁਰੇ। ਜਾਂ ਪਿੰਡੋਂ ਦੂਰ ਜਾਕੇ ਰੁੱਖ ਹੇਠਾਂ ਬੈਠਣ ਲੱਗੇ ਤਾਂ ਜੱਟਾਂ ਨੇ ਉਥੇ ਭੀ ਨਾ ਬੈਠਣ ਦਿੱਤਾ। ਸੰਗਤ ਭੀ ਗੁਰੂ ਜੀ ਦੇ ਪਿੱਛੇ ਪਿੱਛੇ ਲਗੀ ਗਈ।ਸੱਤਕੋਹ ਪੁਰ ਰਜਾਦੇ ਖਾਂ ਵਾਲੇ ਪਿੰਡ ਦੇ ਟਿੱਬੇ ਉਤੇ ਜਾ ਬੈਠੇ। ਚੁਫੇਰੇ ਦੇ ਪਿੰਡਾਂ ਨੂੰਖਬਰ ਹੋਈ ਤਾਂ ਬੜੀ ਸ਼ਰਧਾ ਨਾਲ ਛਪਰ ਪਾ ਦਿੱਤੇ, ਰਿੱਧੀ ਆ ਗਈ, ਲੰਗਰ ਸਜਣ ਲੱਗੇ, ਜੰਗਲ ਵਿਚ ਮੰਗਲ ਹੋ ਗਿਆ। ਏਧਰ ਜੱਟ ਜੋਗੀ ਦੇ ਗਿਰਦੇ ਹੋਏ, ਓਹ ਬਥੇਰੇ ਟੂਣੇ ਟਾਮਣ ਕਰ ਰਿਹਾ, ਅੱਠਾਂ ਪਹਿਰਾਂ ਦੇ ਅੱਠ

ਦਿਨ ਬੀਤ ਗਏ ਪਰ ਕੁਛ ਨਾ ਬਣਿਆਂ। ਜੱਟਾਂ ਦਾ ਮੂੰਹ ਪਾਟਾ ਹੋਯਾ ਹੁੰਦਾ ਹੈ, ਲੱਗੇ ਕੁਛ ਕੁਛ ਕਹਿਣ ॥

ਤਦੋਂ ਨੂੰ ਗੁਰੂ ਅਮਰਦਾਸ ਜੀ ਜੋ ਆਪਣੇ ਪਿੰਡ ਗਏ ਹੋਏ ਸੇ, ਖੰਡੂਰ ਆਏ ਤਾਂ ਅੱਗੇ ਧਰਮਸਾਲਾ ਵਿੱਚ ਸੁੰਨ ਸਾਨ ਡਿੱਠੀ। ਲੋਗਾਂ ਤੋਂ ਸਾਰਾ ਬ੍ਰਿਤਾਂਤ ਸੁਣਕੇ ਕੋਪ ਵਿੱਚ ਆ ਗਏ ਤੇ ਜੱਟਾਂਨੂੰ ਆਖਿਆ ਤੁਸੀ ਬੜੇ ਬੇਸਮਝ ਹੋ। ਝੂਠੇ ਜੋਗੀ ਦੇ ਆਖੇ ਲੱਗਕੇ ਤੁਸਾਂ ਗੁਰੂ ਜੀ ਦੀ ਬੇਅਦਬੀ ਕੀਤੀ, ਜੇਕਰ ਤੁਹਾਨੂੰ ਮੀਂਹ ਦੀ ਲੋੜ ਹੈ ਤਾਂ ਇਕ ਪਾਸੇ ਏਸ ਜੋਗੀ ਦੇ ਗਲ ਵਿੱਚ ਪੰਜਾਲੀ ਪਾਓ ਤੇ ਇਕ ਪਾਸੇ ਅੱਲ੍ਹੜ ਵੈੜ੍ਹਕਾ ਜੋਵੋ ਜਿਥੇ ਜਿੱਥੇ ਮੀਂਹ ਦੀ ਲੋੜ ਹੈ ਓਥੇ ਓਥੇ ਅਜਹੀ ਫੇਰ ਲਵੋ, ਜਿੱਥੇ ਏਹ ਫਿਰ ਜਾਏਗਾ ਓਥੇ ਮੀਂਹ ਪੈ ਜਾਏਗਾ। ਏਹ ਗੱਲ ਸੁਣਕੇ ਜੱਟਾਂ ਨੇ ਓਸੇ ਤਰਾਂ ਕੀਤਾ। ਆਖਿਆ ਨਾਥਜੀ ! ਤੁਹਾਨੂੰ ਜਰਾ ਤਕਲੀਫ ਹੋਊ ਪਰ ਸਾਡਾ ਭੀ ਇਕ ਟੂਣਾ ਹੋ ਜਾਣ ਦਿਓ।ਜਦ ਜੋਗੀ ਨੇ ਛੁਟਕਾਰਾ ਹੁੰਦਾ ਨਾ ਦੇਖਿਆ ਤਾਂ ਲਾਚਾਰ (ਜੈਸੀ ਕਰਨੀ ਤੈਸੀ ਭਰਨੀ) ਗਲ ਵਿੱਚ ਪੰਜਾਲੀ ਪਾਵਣੀ ਪਈ, ਜਿਸ ਵੇਲੇ ਢੱਗਾ ਜੋਤਕੇ ਤੋਰਿਆ ਓਸੇ ਵੇਲੇ ਬਰਖਾ ਹੋਣੀ ਸ਼ੁਰੂ ਹੋਈ, ਜਿਧਰ ਜਿਧਰ ਜੱਟ ਲਈ ਜਾਣ ਓਧਰੇ ਹੀ ਬਰਖਾ ਹੁੰਦੀ ਜਾਏ, ਤਾਂ ਜੱਟਾਂ ਨੂੰ ਆਪਣੀ ੨ ਹੱਦ ਵਿੱਚ ਮੀਂਹ ਬਰਸਾਉਂਣ ਦੀ ਖਿਚਾ ਖਿਚੀ ਹੋਗਈ, ਕੋਈ ਕਿਧਰੇ ਖਿਚੇ ਕੋਈ ਕਿਧਰੇ ਘਸੀਟੇ, ਜੋਗੀ ਦੀ ਕੋਈ ਗੱਲ ਨਾ ਪੁਛੇ। ਉੜਕ ਘਸੀਟਦਿਆਂ ੨ ਜੋਗੀ ਦਾ ਤੂੰਬਾ ੨ ਉੜ

ਗਿਆ "ਗੁਰ ਨਿੰਦਕ ਸਗ ਕੀ ਮ੍ਰਿਤ ਪਾਵੈ" ਫੇਰ ਕੁਦਰਤ ਨਾਲ ਸਾਰੇ ਹੀ ਦੇਸ਼ ਵਿੱਚ ਬਰਖਾ ਹੋ ਗਈ ਤਾਂ ਖਡੂਰ ਦੇ ਚੌਧਰੀ ਤੇ ਜੱਟ ਸਭ ਮਿਲ ਕਰਕੇ ਗੁਰੂ ਅੰਗਦ ਜੀ ਦੇ ਚਰਨੀਂ ਆ ਪਏ ਤੇ ਬੇਨਤੀ ਕੀਤੀ, ਜੋ ਖਡੂਰ ਚੱਲੋ, ਜਾਂ ਗੁਰੂ ਜੀ ਨੇ ਬਰਖਾ ਹੋਣ ਦਾ ਸਾਰਾ ਬ੍ਰਿਤਾਂਤ ਸੁਣਿਆਂ ਤਾਂ ਜੱਟਾਂ ਨੂੰ ਤਾਂ ਕੁਛ ਨਾ ਆਖਿਆ ਪਰ ਗੁਰੂ ਅਮਰਦਾਸ ਜੀ ਉਤੇ ਬਹੁਤ ਗੁੱਸੇ ਹੋਏ, ਪ੍ਰੰਤੂ ਸੰਗਤ ਸਾਰੀ ਗੁਰਨਿੰਦਕ ਦਾ ਬੁਰੇ ਹਾਲਮਰਨਾ ਸੁਣਕੇ ਬਹੁਤ ਖੁਸ਼ੀ ਹੋਈ। ਫੇਰ ਅਤਿ ਨਿੰਮ੍ਰ ਹੋ ਹੱਥ ਜੋੜਕੇ ਸਭ ਨੇ ਬੇਨਤੀ ਕੀਤੀ ਤਾਂ ਗੁਰੂ ਜੀ ਖਡੂਰ ਵੱਨੀਂ ਚੱਲ ਪਏ ॥

ਜਾਂ ਗੁਰੂਜੀ ਭੈਰੋਂ ਨਾਮ ਪਿੰਡ ਪਾਸ ਆਏ ਤਾਂ ਸੱਤਰ ਬਰਸ ਦਾ ਬੁੱਢਾ ਗੁਰੂ ਕਾ ਪ੍ਰੇਮੀ ਭਾਈ ਖੇਮਾ ਖਬਰ ਸੁਣਕੇ ਅੱਗੇ ਆ ਖੜੋਤਾ ਤੇ ਬਹੁਤ ਬੇਨਤੀਆਂ ਕਰਕੇ ਆਪਣੇ ਘਰ ਲੈ ਗਿਆ। ਉਸਦੇ ਮਿਲਖ ਬਹੁਤ ਸੇ, ਪਰ ਸੰਤਾਨ ਨਹੀਂ ਸੀ ਤੇ ਵਿਆਹ ਭੀ ਦੋ ਕਰਾਏ ਸੇ, ਇਸਨੇ ਸੰਗਤ ਤੇ ਗੁਰਾਂ ਦੀ ਬਹੁਤਸੇਵਾ ਕੀਤੀ, ਪ੍ਰਸ਼ਾਦ ਛਕ ਚੁਕੇ ਤਾਂ ਗੁਰੂ ਅਮਰਦਾਸ ਜੀ ਨੇ ਅਰਦਾਸ ਕਰ ਦਿੱਤੀ ਕਿ ਭਾਈ ਖੇਮੇਂ ਦੇ ਘਰ ਪੁਤ੍ਰ ਹੋਵੇ। ਭਾਵੇਂ ਉਸਦੇ ਬੁਢੇਪੇ ਤੋਂ ਕਿਸੇ ਨੂੰ ਉਮੈਦ ਨਹੀਂ ਸੀ ਪਰ ਬਰਸ ਦੇ ਅੰਦਰ ਹੀ ਪੁਤ੍ਰ ਹੋ ਪਿਆ। ਜਦ ਗੁਰੂ ਜੀ ਖਡੂਰ ਆਕੇ ਬੈਠੇ ਅਰ ਗੁਰੂ ਅਮਰਦਾਸ ਜੀ ਚਰਨਾਂ ਉੱਪਰ ਮੱਥਾ ਟੇਕਣ ਲੱਗੇ ਤਾਂ ਗੁਰੂ ਅੰਗਦ ਜੀ ਨੇ ਚਰਨ

ਪਿੱਛੇ ਹਟਾ ਲੀਤੇ। ਅਮਰਦਾਸ ਜੀ ਹੱਥ ਜੋੜਕੇ ਸਨ-ਮੁਖ ਖੜੇ ਹੋ ਗਏ ਤਾਂ ਬਾਬੇ ਬੁਢੇ ਨੇ ਬੇਨਤੀ ਕੀਤੀ ਮਹਾਰਾਜ! ਸਿੱਖਾਂ ਤੋਂ ਗੁਰਾਂ ਦੀ ਨਿਰਾਦਰੀ ਨਹੀਂ ਸਹਾਰੀ ਜਾਂਦੀ, ਏਨ੍ਹਾਂ ਦਾ ਕੁਛ ਦੋਸ਼ ਨਹੀਂ, ਜੋਗੀ ਨੇ ਆਪਣੇ ਕਰਮਾਂ ਦਾ ਫਲ ਪਾਯਾ ਹੈ।ਗੁਰੂ ਜੀ ਬੋਲੇ ਸਾਡੇ ਪਾਸ ਰਹਿਕੇ ਛਿਮਾਂ, ਸਹਾਰਾ ਜਰਣਾ ਜੇਕਰ ਨਾ ਧਾਰੀ ਤਾਂ ਕੀ ਫਲ ਹੋਯਾ, ਨਿਰਾਪੁਰਾ ਲੋਕਾਂ ਨੂੰ ਰਿਝਾਉਣਾਂ ਸਾਡੇ ਪਸੰਦ ਨਹੀਂ? ਤਦ ਗੁਰੂ ਅਮਰਦਾਸ ਜੀ ਚਰਨੀਂ ਢਹਿ ਪਏ ਤੇ ਆਖਿਆ ਪਿਛਲੇ ਔਗਣ ਬਖਸ਼ ਲਵੋਤੇ ਅੱਗੇ ਨੂੰ ਰਸਤੇ ਪਾਓ। ਗੁਰੂ ਜੀ ਨੇ ਕਿਹਾ ਸਾਧਧਰਤੀ ਜੇਡਾ ਧੀਰਜ ਤੇ ਪਰਬਤ ਵਾਂਗੂ ਦੁਖ ਸੁਖਮਾਨ ਅਪਮਾਨ ਵਿਚ ਅਡੋਲਤਾ, ਜਲ ਜੇਹੀ ਨਿਰਮਲਤਾ ਤੇ ਅਗਨੀ ਦਾ ਸੁਭਾਵ, ਸੁਆਦ ਬੇਸੁਆਦ ਨਾ ਪਰਖਣ ਵਾਲਾ ਰੱਖੇ ਤੇ ਪੌਣ ਵਾਂਗ ਸਭ ਨਾਲ ਸਪਰਸ਼ ਕਰਦਾ ਹੋਯਾ ਭੀ ਅਸੰਗ ਰਹੇ। ਸਭ ਆਤਮਾਂ ਨੂੰ ਪ੍ਰਮਾਤਮਾ ਦੇਖੇ, ਕਿਸੇ ਦਾ ਬੁਰਾ ਨਾਂ ਕਰੇ ਤੇ ਛੋਟਾ ਬਣ ਰਹੇ, ਕਿਉਂ ਜੋ ਜਿਸ ਪ੍ਰਕਾਰ ਛੋਟਾ ਬਾਲਕ ਮਾਤਾ ਪਿਤਾ ਨੂੰ ਪਯਾਰਾ ਲਗਦਾ ਹੈ ਉਸੇ ਤਰਾਂ ਪਰਮੇਸ੍ਰ ਭੀ ਛੋਟਿਆਂ ਦਾ ਪਿਆਰਾ ਹੈ। ਉਤਨੀਕੀਮਤ ਪਰਬਤ ਦੀ ਨਹੀਂ ਪੈਂਦੀ ਜਿਤਨੀ ਨਿੱਕੇ ਜਿਹੇ (ਪੱਥਰ) ਹੀਰੇ ਦੀ ਪੈਂਦੀ ਹੈ। ਏਸ ਅਜਰ ਵਸਤੂ ਦਾ ਜਰਣਾ ਬਹੁਤ ਔਖਾ ਹੈ, ਜੋ ਜਰੇਗਾ ਸੋ ਤਰੇਗਾ।ਤੁਹਾਨੂੰ ਲੋਹਾ ਕੰਚਨ ਸਮ ਸਮਝਣਾ ਚਾਹੀਏ, ਸਰ ਵਿੱਚੋਂ ਇਕ ਬੂੰਦ ਪਾਕੇ ਉਛਲ ਪਿਆ ਹੈਂ, ਕੀਉਸ

ਸਰ ਵਿੱਚ ਘਾਟਾ ਹੈ ਜਿੱਥੋਂ ਇਹ ਬੂੰਦ ਮਿਲੀ ਹੈ ? ਇਹ ਉਪਦੇਸ਼ ਬਿਸ਼ੇਸ਼ ਸੁਖਦਾਇਕ ਸਮਝਕੇ ਗੁਰੂ ਅਮਰ ਦਾਸ ਜੀ ਨੇ ਚਰਨ ਫੜ ਲੀਤੇ ਅਤੇ ਅੱਗੇ ਨੂੰ ਮਨ ਨੂੰ ਰੋਕ ਕੇ ਚਲੇ।

ਇਨ੍ਹੀ ਦਿਨੀਂ ਸ਼ੀਹਾਂ ਨਾਮ ਉਪੱਲ ਖਤ੍ਰੀ ਪੰਜ ਬੱਕਰੇ ਲੈਕੇ ਗੁਰੂ ਜੀ ਦੇ ਹਜ਼ੂਰ ਆਯਾ ਤੇ ਅਰਜ਼ ਕੀਤੀ ਕਿ ਮੇਰੇ ਪੁਤ੍ਰਾਂ ਦੇ ਮੁੰਡਨ ਤੇ ਜਨੇਊ ਹੋਣੇ ਹਨ, ਇਸ ਲਈ ਆਪਣੇ ਰਿਵਾਜ ਦੇ ਮੂਜਬ ਬ੍ਰਾਹਮਣਾ ਦੇ ਕਹੇ ਅਨੁਸਾਰ ਇਹ ਬੱਕਰੇ ਬਲੀ ਕਰਨ ਵਾਸਤੇ ਲਿਆਯਾ ਹਾਂ ਤ੍ਰਾਂਕਿ ਕਾਰਜ ਨਿਰਵਿਘਨ ਸਮਾਪਤ ਹੋਵੇ। ਗੁਰੂ ਜੀ ਨੇ ਆਖਿਆ ਕਿਸੇ ਦਾ ਬੁਰਾ ਕਰਕੇ ਆਪਣਾ ਭਲਾ ਮੰਗਣਾ ਏਹ ਭਾਰੀ ਪਾਪ ਹੈ, ਇਸ ਦਾ ਲੇਖਾ ਦੇਣਾਂ ਪਵੇਗਾ। ਯਥਾ ਮਹਾਂਰਾਜ ਜੀ ਦਾ ਵਾਕ ਹੈ:—

"ਨਾਨਕ ਆਖੈ ਰੇ ਮਨਾ ਸੁਣੀਐ ਸਿਖ ਸਹੀ॥ ਲੇਖਾ ਰਬ ਮੰਗੇਸੀਆ ਬੈਠਾ ਕਢ ਵਹੀ ॥ ਤਲਬਾ ਪਉਸਨ ਆਕੀਆ ਬਾਕੀ ਜਿਨਾ ਰਹੀ ॥ ਅਜਰਾਈਲ ਫਰੇਸਤਾ ਹੋਸੀ ਆਇ ਤਈ ॥ ਆਵਣ ਜਾਣ ਨ ਸੁਝਈ ਭੀੜੀ ਗਲੀ ਫਹੀ॥ ਕੂੜ ਨਿਖੁਟੇ ਨਾਨਕਾ ਓੜਕ ਸਚ ਰਹੀ"॥

ਤਾਂਤੇ ਮਾਸ ਨਾ ਵੰਡੋ, ਅਰਦਾਸ ਕਰਾਕੇ ਕੜਾਹਪ੍ਰਸ਼ਾਦ ਵੰਡੋ ਤੇ ਸਿੱਖਾਂ ਸਾਧਾਂ ਗਰੀਬਾਂ ਨੂੰ ਛਕਾਓ। ਸ਼ਬਦ ਕੀਰਤਨ ਦਾ ਉਚਾਰ ਕਰਾਓ, ਸਭ ਕਾਰਜ ਰਾਸ ਹੋਣਗੇ।

ਇੱਕ ਦੇਵਗਿਰ ਗੁਸਾਈਂ ਗੁਰੂ ਜੀ ਪਾਸ ਜਮਾਤ ਲੈਕੇ ਆਇਆ ਤਾਂ ਗੁਰੂ ਜੀ ਨੇ ਉਸ ਦੀ ਬਹੁਤ ਸੇਵਾ ਕਰਾਈ।

ਓਸਨੇ ਲੰਗਰ ਚਲਦਾ ਤੇ ਭਗਤੀ ਭਾਵ ਦਾ ਪ੍ਰਚਾਰਹੁੰਦਾ ਵੇਖਕੇ ਖੁਸ਼ੀ ਹੋਕੇ ਆਖਿਆ ਮੇਰੇ ਪਾਸ ਪਾਰਾ ਮਾਰਯਾ ਹੋਇਆ ਐਸਾ ਹੈ ਕਿ ਇੱਕ ਰੱਤੀ ਬਾਵਨ ਤੋਲੇ ਤਾਂਬੇ ਨੂੰ ਕੁੰਦਨ ਵਰਗਾ ਸੋਇਨਾ ਕਰ ਦਿੰਦਾ ਹੈ,ਏਹ ਕਹਿਕੇ ਦੋ ਇਕ ਸੇਰ ਪੈਸਯਾਂ ਦਾ ਸੋਇਨਾ ਕਰ ਦਿਖਾਯਾ ਤੇ ਬਿੱਲ ਗੁਰੂ ਜੀ ਦੇ ਅਗੇ ਰੱਖਕੇ ਆਖਣ ਲਗਾ ਕਿ ਤੁਸੀ ਭੀ ਏਸ ਦੀ ਬੂਟੀ ਸਿੱਖ ਲਵੋ। ਤਾਂ ਗੁਰੂ ਜੀ ਬੋਲੇ "ਮਨ ਮਾਰੇ ਧਾਤੁ ਮਰ ਜਾਇ" ਇਤਯਾਦਿਕ ਸ਼ਬਦ ਸੁਣਾਕੇ ਓਸਨੂੰ ਐਸਾ ਦ੍ਰਿੜ੍ਹ ਗਯਾਨ ਕਰਾਯਾ ਜੋ ਕਪਾਟ ਖੁਲ੍ਹ ਗਏ ਤੇ ਸਾਰੀ ਦੁਨੀਆਂ ਦੀ ਦੌਲਤ ਆਪਣੀ ਹੀ ਨਜ਼ਰ ਆਉਣ ਲੱਗੀ। ਜਮਾਤ ਛੱਡਕੇ ਗੁਰੂ ਜੀ ਦੇ ਪਾਸ ਰਹਿਣ ਲੱਗ ਪਿਆ। ਏਹ ਗੁਰੂ ਅਮਰਦਾਸ ਜੀ ਪਾਸ ਭੀ ਰਹਿੰਦਾ ਰਿਹਾ ਸੀ॥

ਇਕ ਗੁੱਜਰ ਨਾਮ ਫਤਿਆਬਾਦ ਦੇ ਲੁਹਾਰ ਨੇ ਬੇਨਤੀ ਕੀਤੀ ਕਿ ਅਸੀ ਕੁਟੰਬ ਦੇ ਕੰਮਾਂ ਵਿਚ ਤਤਪਰ ਰਹਿੰਦੇ ਹਾਂ, ਕੁਛ ਧਰਮ ਪੁੰਨ ਨਹੀਂ ਹੁੰਦਾ, ਸੋ ਸਾਡਾ ਕੀਕੂੰ ਭਲਾ ਹੋਵੇ? ਗੁਰੂ ਜੀ ਨੇ ਬਚਨ ਕੀਤਾ, ਗ਼ਰੀਬ ਦਾ ਕੰਮ ਧਨੀਂ ਤੋਂ ਪਹਿਲਾਂ ਕੀਤਾ ਕਰ, ਜਪਜੀ ਦਾ ਪਾਠ ਕਰ, ਧਰਮ ਦੀ ਕ੍ਰਿਤ ਕਰ, ਵੰਡ ਛਕ, ਤੇਰਾ ਭਲਾ ਹੋਵੇਗਾ। ਓਹ ਏਸੇ ਪ੍ਰਕਾਰ ਕਰਦਾ ਰਿਹਾ, ਇਕ ਦਿਨ ਰਾਤ ਨੂੰ ਕੈਦੀ ਨੱਠ ਕੇ ਗੁੱਜਰ ਦੇ ਘਰ ਆ ਗਏ ਤੇ ਗੁਰੂ ਜੀ ਦਾ ਵਾਸਤਾ ਪਾਯਾ, ਗੁੱਜਰ ਨੇ ਓਨ੍ਹਾਂ ਦੀ ਬੇੜੀ ਕੱਟ ਕੇ ਖਲਾਸੀ ਦਿੱਤੀ॥

ਇਕ ਧਿੰਗਾ ਨਾਮ ਨਾਈ ਗੁਰੂ ਜੀ ਦਾ ਸਿੱਖ ਨੁਰੰਗਾਬਾਦ ਦਾ ਰਹਿਣ ਵਾਲਾ ਪ੍ਰੇਮ ਨਾਲ ਸੇਵਾ ਕਰਦਾ ਹੁੰਦਾ ਸੀ, ਗੁਰੂ ਜੀ ਦੇ ਅੰਗੂਠੇ ਪਰ ਬੀਮਾਰੀ ਐਸੀ ਸੀ ਕਿ ਜੇ ਕੋਈ ਮੁੱਠੀਆਂ ਭਰੇ ਤਦ ਨੀਂਦ ਪੈਂਦੀ ਸੀ। ਓਹ ਨਾਈ ਇਕ ਦਿਨ ਸਾਰੀ ਰਾਤ ਮੁਠੀਆਂ ਭਰਦਾ ਰਿਹਾ ਤਾਂ ਮਹਾਰਾਜ ਨੇ ਖ਼ੁਸ਼ੀ ਹੋਕੇ ਓਸਨੂੰ ਸੈਣ ਭਗਤ ਦੀ ਸਾਖੀ ਸੁਣਾਈ, ਤਾਂ ਓਹਭੀ ਮਨੋਂ ਤਨੋਂ ਸੰਤਾਂਦੀਸੇਵਾ ਵਿੱਚ ਤਤਪਰ ਹੋ ਗਿਆ। ਓਸਦੇ ਜਜਮਾਨਾਂ ਦੇ ਘਰ ਇਕ ਦਿਨ ਵਿਆਹ ਸੀ ਤੇ ਧਿੰਗਾ ਗੁਰੂ ਜੀ ਦੀ ਸੇਵਾ ਵਿੱਚ ਹਾਜ਼ਰ ਸੀ। ਓਥੇ ਨਾ ਜਾ ਸਕਿਆ ਤਾਂ ਪਰਮੇਸ਼ਰ ਨੇ ਓਸਦਾ ਰੂਪ ਧਾਰਕੇ ਓਸਦੇ ਥਾਂ ਕੰਮ ਚਲਾਯਾ ਈਸ਼੍ਵਰ ਦੇ ਦਰਸ਼ਨ ਕਰਨੇ ਕਰ ਸਭ ਦੇ ਮਨ ਸ਼ਾਂਤਿ ਹੋ ਗਏ, ਅਤੇ ਗੁਰੂ ਧਾਰਨ ਦੀ ਅਭਿਲਾਖਾ ਕਰਕੇ ਜਦ ਗੁਰੂ ਅੰਗਦ ਜੀ ਪਾਸ ਆਏ ਤਾਂ ਏਹ ਭੇਤ ਖੁਲ੍ਹਿਆ, ਓਸ ਦਿਨ ਤੋਂ ਧਿੰਗੇ ਨੇ ਸਭ ਕੰਮ ਧੰਧੇ ਬਿਲਕੁਲ ਛੱਡ ਦਿੱਤੇ, ਕੇਵਲ ਭਜਨ ਭਗਤੀ ਕਰਨ ਲੱਗਾ, ਰਿੱਧੀ ਸਿੱਧੀ ਫੁਰ ਆਈ, ਪਰ ਓਨ ਅਜੇਹੀ ਜਰਨਾ ਕੀਤੀ ਕਿ ਕਦੇ ਕਿਸੇ ਨੂੰ ਵਰ ਸਰਾਪ ਨਾ ਦਿੱਤਾ। ਏਸ ਗੱਲੋਂ ਗੁਰੂ ਜੀਨੇ ਖੁਸ਼ ਹੋਕੇ ਓਸਨੂੰ ਜੱਫੀ ਵਿਚ ਲਿਆ ਤਾਂ ਓਸ ਦੇ ਕਪਾਟ ਖੁਲ੍ਹ ਗਏ ॥

ਇਕ ਧਾਰੋ ਨਾਮ ਜੁਲਕਾ ਖਤ੍ਰੀ ਗੁਰੂ ਸਾਹਿਬਜੀਦਾ ਸੁਜੱਸ ਸੁਣਕੇ ਖਡੂਰ ਆਯਾ। ਬੇਨਤੀ ਕੀਤੀ ਸੱਚੇ ਪਾਤਸ਼ਾਹ! ਮੈਂ ਨੇਤੀ, ਧੋਤੀ, ਯਮ, ਨਿਯਮ ਪ੍ਰਤਿਆਹਾਰ,

ਪ੍ਰਾਣਾਯਾਮ, ਧਾਰਣਾ, ਧਿਆਨ, ਸਮਾਧੀ ਲਾਉਣ ਭੀ ਸਿੱਖਿਆ, ਪਰ ਮਨ ਸ਼ਾਂਤਿ ਨਹੀਂ ਹੋਯਾ, ਏਸਦਾ ਕੋਈ ਉਪਾਇ ਦੱਸੋ ? ਗੁਰੂ ਜੀ ਨੇ ਹੱਸਕੇ ਆਖਿਆ ਭਾਈ ਪਾਰੋ ! ਬਿਆਸ ਜੀ ਨੇ ਬੇਦ ਸ਼ਾਸਤ੍ਰ, ਪੁਰਾਣ, ਸਿੰਮ੍ਰਿ-ਤੀਆਂ ਪੜ੍ਹੇ ਤੇ ਰਚੇ, ਪਰ ਮਨ ਸ਼ਾਂਤਿ ਨ ਹੋਯਾ ।ਤਾਂ ਹੇਮ ਕੁੰਟ ਪਰਬਤ ਵਿੱਚ ਜਾਕੇ ਰੋਗ ਲਗ ਪਿਆ, ਵੈਰਾਗ ਥੰਮ੍ਹ ਨਹੀਂ ਤਾਂ ਅਕਾਸ਼ਬਾਣੀ ਹੋਈ ਕਿ ਹੇ ਬਯਾਸ ! ਤੂੰ ਸ਼ਤ ਸ਼ਾਸਤ੍ਰ ਦਾ ਅਭ੍ਯਾਸ ਕਰ,ਤਾਂ ਓਸਨੇ ਬੇਦਾਂਤ ਸ਼ਾਸਤ੍ਰ ਜੋ ਅਨਿੰਨ ਭਗਤੀ ਦਾ ਭੰਡਾਰ ਹੈ ਬਨਾਯਾ, ਓਸ ਬ੍ਰਹਮ ਵਿਦਿਆ ਦਾ ਅਭਿਆਸ ਕਰਨੇ ਕਰ ਓਸਦਾ ਮਨ ਆਤਮਾ ਪ੍ਰਮਾਤਮਾ ਵਿੱਚ ਜੁੜ ਗਿਆ । ਸੋ ਹੇ ਭਾਈ ਪਾਰੋ ! ਤੂੰ ਭੀ ਅਨਿੰਨ੍ਯ ਭਗਤੀ ਬ੍ਰਹਮ ਬਿੱਦ੍ਯਾ ਦਾ ਦ੍ਰਿੜ੍ਹ ਅਭਿਆਸ ਕਰ। ਅਸਥੂਲ, ਸੂਖਮ,ਕਾਰਨ ਏਨ੍ਹਾਂ ਤਿੰਨਾਂ ਦੇਹਾਂ ਤੋਂ ਵੱਖਰਾ ਆਤਮਾਨੂੰ ਅਸੰਗ ਨਿਰਬਿਕਾਰ ਸਮਝ। ਜਿਸਤਰਾਂ ਪੁਰਖ ਜੋ ਹੈ ਸੋ ਨਗਰ, ਘਰ, ਬਸਤ੍ਰਾਂ ਤੋਂ ਜੁਦਾ ਹੈ, ਏਸੇ ਤਰਾਂ ਆਤਮਾ ਨਿਆਰਾ ਹੈ, ਦੇਹ ਅਸੱਤ, ਜੜ੍ਹ, ਅਸੁਚੀ, ਦੁਖ ਰੂਪ ਤੇ ਆਤਮਾ ਸਤ ਚਿਤ ਆਨੰਦ ਰੂਪ ਹੈ। ਆਤਮਾ ਸਾਖੀ ਹੈ ਏਹ ਅਨਾਤਮ ਪ੍ਰਪੰਚ ਸਾਖ੍ਯਹੈ,ਆਤਮਾ ਦ੍ਰਿਸ਼ਟਾਹੈ ਅਨਾਤਮ ਦ੍ਰਿਸ੍ਯ ਹੈ,ਦੇਸ ਕਾਲ ਵਸਤੂ ਤੋਂ ਪਰੇ ਆਤਮਾ ਹੈ,ਓਸਨੂੰ ਅਗਨ ਜਲਾ ਨਹੀਂ ਸਾਕਦੀ, ਸ਼ਸਤ੍ਰ ਛੇਦ ਨਹੀਂ ਸਕਦਾ, ਪੌਣ ਚਲਾ ਨਹੀਂ ਸਕਦੀ ਤੇ ਜਲ ਗਾਲ ਨਹੀਂ ਸਕਦਾ, ਤੇ ਕਾਲ ਕਲਪਨਾ ਵਿੱਚ ਨਹੀਂ ਆਉਂਦਾ। ਏਸ ਪ੍ਰਕਾਰ

ਦੀਆਂ ਹੋਰ ਕਈ ਸਮਝੌਤੀਆਂ ਦਿੱਤੀਆਂ:—

ਜਦ ਸਭ ਉਪਦੇਸ਼ ਸੁਣ ਲਿਆ ਤਾਂ ਭਾਈ ਪਾਰੋ ਨੇ ਗੁਰੂ ਜੀ ਦੇ ਚਰਨ ਫੜ ਲਏ ਤੇ ਗੁਰ ਮੰਤ੍ਰ ਉਪਦੇਸ਼ ਧਾਰਨ ਕਰ ਬ੍ਰਹਮ ਵਿੱਦ੍ਯਾ ਦਾ ਅਭਿਆਸ ਕਰਕੇ ਜੀਵਨ ਮੁਕਤਿ ਅਵਸਥਾ ਨੂੰ ਪਾ ਕਰ ਗੁਰ ਜੀ ਦੀ ਸੰਗਤ ਵਿਚ ਹਾਜਰ ਰਹਿਣ ਲੱਗਾ ॥

ਇਕ ਮੱਲੂ ਸ਼ਾਹ ਗੁਰੂ ਜੀ ਦਾ ਜੱਸ ਸੁਣਕੇ ਚਰਨੀ ਆ ਲੱਗਾ, ਪ੍ਰਾਰਥਨਾ ਕੀਤੀ ਸੱਚੇ ਪਾਤਸ਼ਾਹ ! ਮੈਨੂੰ ਪ੍ਰਮੇਸ਼ਰ ਦੇ ਪਾਸੇ ਦਾ ਬਹੁਤ ਪ੍ਰੇਮ ਹੋਯਾ, ਰਾਮ ਰਾਮ ਦਾ ਭਜਨ ਬਹੁਤ ਕੀਤਾ,ਓੜਕ ਸਿਆਣੇ ਸਿਆਣੇ ਲੋਗਾਂ ਤੋਂ ਸੁਣਨ ਤੇ ਕਿਤਾਬਾਂ ਪੜ੍ਹਨ ਤੋਂ ਮਾਲਮਹੋਯਾਕਿ ਪਰਮੇਸ਼੍ਵਰ ਦੀ ਪ੍ਰਾਪਤੀ ਸੰਤਾਂ ਦੀ ਸੰਗਤ ਸੇਵਾ ਕਰਨੇ ਕਰ ਹੁੰਦੀ ਹੈ, ਤੇ ਮੈਂ ਮੁਗਲਾਂ ਦਾ ਨੌਕਰ ਹਾਂ, ਸੋ ਕੋਈ ਐਸਾ ਰਾਹ ਦੱਸੋ ਜਿਸਕਰਕੇ ਨੌਕਰੀ ਕਰਦਾ ਹੋਯਾ ਹੀ ਮੁਕਤ ਹੋ ਜਾਵਾਂ ਉਸਦੇ ਬਚਨ ਸੁਣ ਕੇ ਗੁਰੂ ਜੀ ਬਹੁਤ ਖੁਸ਼ੀ ਹੋਏ ਅਤੇ ਵਾਹਿਗੁਰੂ ਦੇ ਨਾਮ ਦੇ ਅਭ੍ਯਾਸ ਕਰਨ ਦੀ ਐਸੀ ਜੁਗਤਿ ਦੱਸੀ ਕਿ ਉਸਨੂੰ ਏਹ ਦ੍ਰਿੜ੍ਹ ਨਿਸਚਾ ਹੋ ਗਿਆ ਕਿ ਜੇ ਜੁੱਧ ਜੰਗ ਵਿੱਚ ਅੱਗੇ ਹੋਕੇ ਲੜਾਂ ਮਾਂਰਗਾ ਤਾਂ ਸੁਵਰਗ ਦੇ ਸੁਖ ਭੋਗ ਕੇ ਫੇਰ ਉਥੋਂ ਸੱਚ ਖੰਡ ਵਿੱਚ ਜਾਕੇ ਬ੍ਰਹਮਗ੍ਯਾਨੀ ਹੋਕੇ ਮੁਕਤਿ ਹੋਜਾਵਾਂਗਾ, ਤੇ ਜੇ ਨਿਰਵਾਸ ਹੋਕੇ ਜੰਗ ਵਿਚ ਦੇਹ ਤਿਆਗਾਂਗਾ ਤਾਂ ਓਸੇ ਥਾਂ ਬ੍ਯਾਪਕ ਬ੍ਰਹਮ ਵਿਚ ਅਭੇਦ ਹੋਕਰ ਪਰਮਾਨੰਦ ਦੀ ਪ੍ਰਾਪਤੀ ਸੰਸਾਰ ਦੁਖ ਦੀ ਨਿਵਰਤੀ

ਕਰਕੇ ਕੈਵਲਜ ਮੁਕਤੀ ਨੂੰ ਪ੍ਰਾਪਤ ਹੋਵਾਂਗਾ, ਅਤੇ ਜੇ ਰਾਜ ਦੀ ਇਛਜਾ ਰਹੀ ਤਾਂ ਕਿਸੇ ਰਾਜਾ ਦੇ ਘਰ ਜਨਮ ਪਾ ਕੇ ਬਾਂਛਤ ਹੁਕਮ ਕਰ ਸੁਖ ਭੋਗਕੇ ਫੇਰ ਹਮੇਸ਼ ਸੱਚਖੰਡ ਵਿਚ ਅਖੰਡ ਆਨੰਦ ਨੂੰ ਪ੍ਰਾਪਤ ਹੋਵਾਂਗਾ। ਉਸ ਨੂੰ ਏਹ ਭੀ ਨਿਸਚੇ ਹੋ ਗਿਆ ਕਿ ਜੰਗ ਵਿਚ ਜੂਝਣ ਵਾਲੇ ਸਰਬ ਪ੍ਰਕਾਰ ਸ੍ਰਿਸ਼ਟ ਸਦਗਤੀ ਨੂੰ ਪ੍ਰਾਪਤ ਹੁੰਦੇ ਹਨ, ਜੇ ਹੋਰ ਕੁਛ ਨਾ ਹੋਊ ਤਾਂ ਸ਼ਹੀਦੀ ਪਦ ਤਾਂ ਕਿਸੇ ਪ੍ਰਕਾਰ ਜਾ ਹੀ ਨਹੀਂ ਸਕਦਾ। ਫੇਰ ਗੁਰੂ ਸਾਹਿਬ ਜੀ ਨੇ ਆਖਿਆ ਮੱਲੂ ਸ਼ਾਹ! ਤੇਰੇ ਦੋਹੀਂ ਹੱਥੀਂ ਲੱਡੂ ਹਨ। ਏਹ ਬਚਨ ਸੁਣਕੇ ਓਹ ਪ੍ਰਸੰਨ ਚਿੱਤ ਹੋ ਨੌਕਰੀ ਉਤੇ ਗਿਆ ਤੇ ਸ੍ਵਾਸ ਸ੍ਵਾਸ ਵਾਹਿਗੁਰੂ ਦਾ ਸਿਮਰਨ ਕਰਨ ਲੱਗਾ॥

ਭਾਈ ਕਿਦਾਰੀ ਨਾਮ ਜੋ ਪਹਿਲੇ ਦੇਵੀ ਦਾ ਭਗਤ ਸੀ, ਗੁਰੂ ਅੰਗਦ ਜੀ ਪਾਸ ਆਯਾ ਤੇ ਬੇਨਤੀ ਕੀਤੀ ਜੀ ਮੈਂ ਦੇਵੀ ਦੀ ਉਪਾਸ਼ਨਾ ਭਗਤੀ ਬਹੁਤ ਕੀਤੀ ਹੈ, ਪਰ ਜਿੱਕੂੰ ਸੰਸਾਰੀ ਲੋਗ ਕਾਮ ਕ੍ਰੋਧ ਲੋਭ ਮੋਹ ਮਤਸਰ ਦੀ ਅੱਗ ਵਿੱਚ ਸੜਦੇ ਹਨ ਏਸੇ ਤਰਾਂ ਮੇਰਾ ਮਨ ਭੀ ਤ੍ਰਿਸ਼ਨਾ ਅਗਨੀ ਵਿਚ ਸੜਦਾ ਹੈ, ਮੈਂ ਸੁਣਿਆਂ ਹੈ ਕਿ ਸਤਿਗੁਰਾਂ ਦਾ ਉਪਦੇਸ਼ ਧਾਰਨ ਕਰਕੇ ਕਾਮ ਕ੍ਰੋਧ ਆਦਿਕ ਖਿਚਾਰਾਂ ਦੀ ਜਲਣ ਮਿਟ ਜਾਂਦੀ ਹੈ,ਸੋ ਕ੍ਰਿਪਾ ਕਰਕੇ ਮੈਨੂੰ ਉਪਦੇਸ਼ ਦਿਓ। ਗੁਰੂ ਜੀ ਬੋਲੇ ਭਾਈ! ਜਿਕੂੰ ਬਣ ਨੂੰ ਚੁਫੇਰਿਓਂ ਦਉਂਦੀ ਅੱਗ ਲੱਗਦੀ ਹੈ ਤਾਂ ਓਸ ਦੇ ਵਿੱਚ ਆਕੇ ਜੀਵ ਅਜੀਵ ਸੜ ਮਰਦੇ

ਹਨ, ਪਰ ਕੁੱਦ ਜਾਣ ਵਾਲੇ ਮ੍ਰਿਗ ਨਿਕਲ ਕਰਸਰੋਵਰ ਯਾ ਨਦੀ ਕਿਨਾਰੇ ਜਾ ਆਨੰਦ ਪਾਉਂਦੇ ਹਨ, ਕਿਉਂ ਜੋ ਓਥੇ ਓਸ ਅਗਨੀ ਦਾ ਭੈ ਨਹੀਂ ਰਹਿੰਦਾ, ਇਸੇ ਪ੍ਰਕਾਰ ਸਤਸੰਗ ਸਰੋਵਰ ਵਿਚ ਆਕੇ ਥਿਕਾਰਾਂ ਰੂਪੀ ਅਗਨੀ ਦਾ ਡਰ ਮਿਟ ਜਾਂਦਾ ਹੈ। ਇਸ ਪ੍ਰਕਾਰ ਕਿਦਾਰੀ ਨੇ ਗੁਰੂ ਜੀ ਦੀ ਸੰਗਤ ਵਿਚ ਰਹਿਕੇ ਪਰਮਪਦ ਪਾਯਾ॥

ਇਕਦਿਨ ਭਾਈ ਦੀਪਾਕਲਾਲ ਹੁਸ਼ਿਆਰਪੁਰਦਾ, ਨਰੈਣਦਾਸ ਖੱਤ੍ਰੀ, ਬੂਲਾ ਤ੍ਰਖਾਣ ਆਦਿ ਸਿੱਖਾਂ ਨੇ ਬੇਨਤੀ ਕੀਤੀ ਮਹਾਰਾਜ! ਜਨਮ ਮਰਣ ਦੇ ਦੁਖ ਤੋਂ ਬਚਾਓ॥ ਗੁਰੂ ਜੀ ਬੋਲੇ ਈਸ਼੍ਵਰ ਦੀ ਮਾਯਾ ਸਾਰੇ ਜਗਤ ਨੂੰ ਆਪਣੇ ਗੁਣ ਮੋਹਾਦਿਕ ਗ੍ਰਹਣ ਕਰਾਕੇ ਜਨਮ ਮ੍ਰਿਤੂ ਦੇ ਪ੍ਰਵਾਹ ਵਿਚ ਗੋਤੇ ਖੁਆ ਰਹੀ ਹੈ, ਏਸ ਤੋਂ ਛੁੱਟਣ ਦੇ ਭਾਵੇਂ ਤਿੰਨ ਉਪਾਇ ਜੋਗ, ਗਿਆਨ, ਭਗਤੀ ਹਨ ਪਰੰਤੂ ਜੋਗ ਤੇ ਗਿਆਨ ਪੁਰਖ ਰੂਪ ਹਨ, ਏਨ੍ਹਾਂ ਨੂੰ ਮਾਯਾ ਨਟਣੀ ਮੋਹਿਤ ਕਰ ਲੈਂਦੀ ਹੈ, ਪੁਰਖ ਨੂੰ ਇਸਤ੍ਰੀ ਭਰਮਾ ਸਕਦੀ ਹੈ, ਪਰ ਇਸਤ੍ਰੀ ਨੂੰ ਇਸਤ੍ਰੀ ਮੋਹਿਤ ਨਹੀਂ ਕਰਦੀ, ਸੋ ਭਗਤੀ ਜੋ ਪਤਿਬ੍ਰਤਾ ਇਸਤ੍ਰੀ ਹੈ ਏਸਨੂੰ ਈਸ਼੍ਵਰੀ ਮਾਯਾ ਨਟਣੀ ਭਰਮਾ ਨਹੀਂ ਸਕਦੀ, ਏਸ ਲਈ ਭਗਤੀ ਪ੍ਰਭੂ ਨੂੰ ਮਿਲਾ ਦੇਂਦੀ ਹੈ। ਸੋ ਭਗਤੀ ਦੋ ਪ੍ਰਕਾਰ ਦੀ ਹੈ, ਇਕ ਨਿਰਗੁਣ ਬ੍ਰਹਮ ਦੀ, ਦੂਜੀ ਸਰਗੁਣ ਬ੍ਰਹਮ ਦੀ। ਆਪਣੇ ੨ ਇਸ਼ਟ ਦੇਵ ਨੂੰ ਈਸ਼੍ਵਰੀ ਰੂਪ ਮੰਨਕੇ ਓਹਨਾਂ ਦੀ ਮੂਰਤ ਨੂੰ ਇਸ਼ਨਾਨ ਕਰਾਉਣੇ ੧, ਚੰਦਨ ਪੁਸਪ ਚੜ੍ਹਾਉਂਦੇ ੨, ਧੂਪ ਦੀਪ

ਤੇ ਆਰਤੀ ਕਰਨੀ ੩, ਨਿਰਤ ਕਰਨੀ ੪, ਬਾਜੇ ਬਜਾਕੇ ਭਜਨ ਗਾਉਣੇ ੫, ਭੋਗ ਲਵਾਉਣਾ ੬, ਸੈਨ ਕਰਾਉਣਾ ੭, ਗੁਣਾਂ ਦਾ ਬਰਨਨ ਕਰਨਾ ੮, ਧਜਾਨ ਕਰਨਾ ੯, ਏਹ ਨੌਧਾ ਭਗਤੀ ਸਰਗੁਣ ਬ੍ਰਹਮ ਦੀ ਹੈ। ਅੱਗੇ ਇਹ ਭੀ ਦੋ ਪ੍ਰਕਾਰ ਦੀ ਹੈ, ਇੱਕ ਮਾਨਸੀ ਦੂਜੀ ਭਾਨਸੀ। ਇਨ੍ਹਾਂ ਤੋਂ ਚਾਰ ਪ੍ਰਕਾਰ ਦੀ ਮੁਕਤਿ ਸਾਲੋਕ, ਸਾਮੀਪ, ਸਾਰੂਪ, ਸਾਯੁਜ ਤਾਂ ਪ੍ਰਾਪਤ ਹੋ ਸਕਦੀ ਹੈ, ਪਰ ਕੈਵਲਜ ਮੁਕਤੀ ਨਹੀਂ ਮਿਲਦੀ। ਦੂਸਰੀਨਿਰਗੁਣ ਬ੍ਰਹਮ ਦੀ ਅਨੰਨਜ ਭਗਤੀ ਹੈ ਜੋ ਸਰਬ ਸ਼ਕਤੀਵਾਨ ਪਰੀ ਪੂਰਨ ਪ੍ਰਮਾਤਮਾ ਵਿਖੇ ਅਤਿ ਪ੍ਰੇਮ ਕਰਕੇ ਸਭ ਕੁਛ ਉਸੇ ਦਾ ਮੰਨਣਾ, ਉੱਤਮ ਪਤਿਬ੍ਰਤਾ ਇਸਤ੍ਰੀ ਵਾਂਗੂੰ ਅਪਨੇ ਪਤਿ ਪ੍ਰਮੇਸ਼੍ਵਰ ਦੀ ਰਜ਼ਾ ਵਿੱਚ ਹਰ ਪ੍ਰਕਾਰ ਪ੍ਰਸੰਨ ਰਹਿਣਾ, ਇਸੇ ਨੂੰ ਪ੍ਰੇਮਾ ਭਗਤੀ ਆਖਦੇ ਹਨ, ਤੇ ਐਸੇ ਪ੍ਰਾਣੀ ਦਾ ਨਿਸਚਾ ਭੀ ਇਸ ਪ੍ਰਕਾਰ ਹੁੰਦਾ ਹੈ 'ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰ। ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰ ॥' ਇਸ ਪ੍ਰਕਾਰ ਅਨੰਦ ਭਗਤੀ ਕਰਨ ਵਾਲੇ ਨਿੱਤ ਮੁਕਤਿ ਕਲਪ ਪ੍ਰਯੰਤ ਸੱਚ ਖੰਡ ਬ੍ਰਹਮ ਲੋਕ ਦੇ ਬਾਂਛਤ ਭੋਗ ਭੋਗ ਕੇ ਫੇਰ ਬ੍ਰਹਮ ਵਿੱਚ ਅਭੇਦ ਹੋ ਜਾਂਦੇ ਹਨ, ਏਹੋ ਕੈਵਲਜ ਮੁਕਤੀ ਹੈ। ਭਗਤੀ ਵਾਂਗੂੰ ਜੋਗ ਭੀ ਦੋ ਪ੍ਰਕਾਰ ਦਾ ਹੈ, ਇਕ ਹਠ ਜੋਗ ਜੋ ਯਮ, ਨਿਯਮ, ਪ੍ਰਤਜਾਹਾਰ, ਪ੍ਰਾਣਾਯਾ-ਮਾਦਿਕ ਕਰਨੇ ਕਰ ਸਮਾਧਿ ਲਾਕੇ ਬੈਠ ਰਹਿਣਾ, ਏਸ ਤਰਾਂ ਜੋਤਿ ਦਾ ਦਰਸ਼ਨ ਤੇ ਅਨਹਦ ਸ਼ਬਦ ਦਸਮਦੁਆਰੇ

ਵਾਲਾ ਪ੍ਰਤੀਤ ਹੁੰਦਾ ਹੈ, ਉਸ ਰਸ ਵਿੱਚ ਜੋਗੀ ਜਨ ਮਸਤ ਰੰਹਦੇ ਹਨ। ਦੂਸਰਾ ਜੋਗ ਹੈ ਜੋ ਸ੍ਵਾਸ ਸ੍ਵਾਸ ਬ੍ਰਿਤੀ ਨੂੰ ਸਤ ਚਿੱਤ ਆਨੰਦ ਰੂਪ ਪਰੀ ਪੂਰਨ ਪ੍ਰਮਾ-ਤਮਾਂ ਵਿੱਚ ਜੋੜ ਰਖਣਾ। ਸੋ ਇਨ੍ਹਾਂ ਦੋਹਾਂ ਪ੍ਰਕਾਰਾਂ ਦੇ ਜੋਗ ਵਿੱਚ ਅਣਮਾਦਿਕ ਸਿੱਧੀਆਂ ਬਹੁਤ ਫੁਰਦੀਆਂ ਹਨ, ਉਹ ਪਰਮੇਸ਼ਰ ਨੂੰ ਮਿਲਣਨਹੀਂ ਦਿੰਦੀਆਂ, ਜੇਕਰ ਜੋਗੀ ਪੁਰਸ਼ ਲੋਕਾਂ ਨੂੰ ਸਿੱਧੀਆਂ ਦਿਖਾਇ ੨ ਮਾਨ ਕਰਾਵਣ ਲਗ ਜਾਏ ਤਾਂ ਉਸਨੂੰ ਸਲੋਕਾਦਿਕ ਮੁਕਤੀਭੀ ਨਹੀਂ ਮਿਲਦੀ, ਜੇ ਸਿੱਧੀਆਂ ਨੂੰ ਜਿੱਤ ਜਾਏ ਤਾਂ ਕਲਪ ਪ੍ਰਯੰਤ ਦੇ ਸੁਖ ਭੋਗਕੇ ਫੇਰ ਬ੍ਰਹਮ ਵਿੱਚ ਅਭੇਦ ਹੁੰਦਾ ਹੈ। ਓਤਨਾ ਫਿਰ ਤਿੰਨ ਪ੍ਰਕਾਰ ਦੇ ਦੁਖਾਂ ਨੂੰ ਜੋ ਅਭਿ ਸਹਿਤਾ, ਸਭੇਤਾ, ਖੀਣਤਾ ਕਰ ਹੁੰਦੇ ਹਨ ਅਨਭਵ ਕਰਦਾ ਹੈ। ਬਾਕੀ ਜੋ ਗਿਆਨ ਹੈ ਸੋ ਇਕ ਹੀ ਤਰਾਂ ਦਾ ਹੈ, ਅਰਥਾਤ ਗਿਆਨ ਨਾਮ ਹੈ ਜਾਣ ਲੈਣ ਦਾ, ਸੋ ਆਪਣੇ ਆਤਮਾਂ ਨੂੰ ਬ੍ਰਹਮ ਰੂਪ ਕਰਕੇ ਸਾਖਯਾਤ ਹਸ-ਤਾਮਲ ਜਾਨਣਾ ਏਹ ਬ੍ਰਹਮ ਗਿਆਨ ਹੈ। ਏਸ ਗਯਾਨ ਅਗਨੀ ਕਰਕੇ ਸਿੰਚਿਤ ਕਿਰੇਮਾਣ ਕਰਮ ਤੇ ਸੂਖਮ ਸਥੂਲ ਕਾਰਣ ਸੰਘਾਤ ਅਵਿਦਯਾ ਸਹਿਤ ਸੰਸਾਰ ਦੀ ਨਿਵਿਰਤੀ ਹੋ ਜਾਂਦੀ ਹੈ, ਜਿਸ ਤੋਂ ਪ੍ਰਮਾਨੰਦ ਦੀ ਪ੍ਰਾਪਤੀ ਕੈਵਲਯ ਮੁਕਤੀ ਪ੍ਰਾਪਤ ਹੋ ਜਾਂਦੀ ਹੈ, ਯਥਾ ਮਹਾਰਾਜ ਜੀਦਾ ਵਾਕਯ ਹੈ:—

'ਸੂਰਜ ਕਿਰਣ ਮਿਲੀ ਜਲ ਕਾਜਲ ਹੂਆ ਰਾਮ ॥
ਜੋਤੀ ਜੋਤਿ ਰਲੀ ਸੰਪੂਰਨ ਥੀਆ ਰਾਮ'।। ਪਰ ਏਸ

ਬ੍ਰਹਮਗਜਾਨ ਦੀ ਪ੍ਰਾਪਤੀ ਵੈਰਾਗ, ਵਿਵੇਕ, ਖਟਸੰਪਤੀ ਮਮੁਖਜਤਾ, ਏਹ ਚਾਰ ਸਾਧਨ ਬਹਰੰਗ ਤੇ ਸ੍ਰਵਣ, ਮੰਨਨ, ਨਿਧਜਾਸਨ, ਸਾਖਜਾਤ ਏਹ ਚਾਰ ਅੰਤ੍ਰੰਗ ਸਾਧਨਾਂ ਕਰਕੇ ਹੁੰਦੀ ਹੈ। ਵੈਰਾਗ ਨਾਮ ਤਿਆਗ ਦਾ ਹੈ, ਸੋ ਤਨ ਮਨ ਕਰਕੇ ਦੋ ਪ੍ਰਕਾਰ ਦਾ ਹੈ, ਇਕ ਤਨ ਸਬੰਧੀ ਜੋ ਸਾਰੇ ਪਦਾਰਥਾਂ ਨੂੰ ਤਿਆਗ ਕਰ ਵਿਰਕਤ ਨਿਰਦੁੰਦ ਰਹਿਣਾ, ਦੂਸਰਾ ਮਾਨਸੀ ਜੋ ਸਾਰੇ ਪਦਾਰਥ ਈਸ਼੍ਵਰ ਦੇ ਸਮਝਕੇ ਆਪਣਾ ਸ੍ਵਤ ਛੱਡ ਰਖਣਾ ਤੇ ਦਾਈ ਵਾਂਗੂ ਪਰਾਏ ਪੁਤ੍ਰ ਨੂੰ ਪਾਲਣ ਦੀ ਤਰਾਂ ਸੰਸਾਰ ਵਿਖੇ ਵਰਤਣਾ। ਸੱਤਜ ਤੇ ਅਸੱਤਜ ਨੂੰ ਭਿੰਨ ਭਿੰਨ ਜਾਣਕੇ ਸੱਤ ਦਾ ਗ੍ਰਹਿਣ ਅਸੱਤ ਦਾ ਤਿਆਗ ਕਰੇ, ਇਸ ਦਾ ਨਾਮ ਬਿਬੇਕ ਹੈ। ਇੰਦ੍ਰੀਆਂ ਤੇ ਮਨ ਨੂੰ ਵਿਸ਼ੇ ਵਿਕਾਰਾਂ ਵਲੋਂ ਰੋਕਣਾ, ਸੀਤ, ਆਤਪ, ਦੁੱਖ, ਭੁੱਖ, ਬੋਲ, ਕੁਬੋਲ ਸਹਾਰਨੇ, ਕੁਸੰਗ ਤੋਂ ਉਪਰਾਮ ਹੋਣਾ, ਗੁਰੂ, ਬੇਦ, ਸ਼ਾਸਤ੍ਰ ਦੇ ਬਚਨਾਂ ਪਰ ਸਰਧਾ ਯੁਕਤ ਚੱਲਣਾ ਏਹ ਖਟਸੰਪਤੀ ਹੈ॥

ਅਤਜੰਤ ਸ਼ੀਘਰ ਜਗਤ ਜੰਜਾਲ ਤੋਂ ਛੁੱਟਣ ਦੀ ਇੱਛਿਆ ਤੇ ਹਿੰਮਤ ਕਰਨੀ ਏਹ ਮਮੁਖੱਜਤਾ ਹੈ। ਪ੍ਰਤੱਖ ਦੇਹਧਾਰੀ ਬ੍ਰਹਮ ਗਜਾਨੀ ਗੁਰੂ ਦੇ ਬਚਨ ਦ੍ਰਿੜ੍ਹ ਵਿਸਵਾਸ ਕਰਕੇ ਸੁਣਨੇ ਏਹ ਸ਼੍ਰਵਣ ਹੈ॥ ਜੋ ਸ਼੍ਰਵਣ ਕਰਨਾ ਓਸ ਉਪਰ ਚੱਲਨਾ ਤੇ ਅਮਲ ਕਰਨਾ ਏਹ ਮੰਨਨ ਹੈ॥ ਸਜਾਤੀ ਪ੍ਰਤੇ ਪ੍ਰਵਾਹ ਵਿਜਾਤੀ ਪ੍ਰਤੇ ਤ੍ਰਿਸਕਾਰ, ਅਰਥਾਤ ਹਰਦਮ ਬ੍ਰਹਮ ਗਜਾਨ ਦਾ